ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੬ ਫੱਗਣ-ਚੇਤ ਸੰਮਤ ਨਾਨਕਸ਼ਾਹੀ ੫੫੪-੫੫ ਮਾਰਚ ੨੦੨੩ ਅੰਕ : ੧੨
Vol. : 66 March 2023 Issue : 12

ਵਿਸ਼ੇਸ਼ ਅੰਕ

## ਅਕਾਲੀ ਫੂਲਾ ਸਿੰਘ ਜੀ





ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਫੱਗਣ-ਚੇਤ, ਸੰਮਤ ਨਾਨਕਸ਼ਾਹੀ ੫੫੪-੫੫ ਮਾਰਚ 2023

ਜਿਲਦ ੬੬ (Vol. 66) ਅੰਕ ੧੨ (Issue 12)



ਮੁੱਖ ਸੰਪਾਦਕ
**ਸਿਮਰਜੀਤ ਸਿੰਘ**

ਸੰਪਾਦਕ
**ਸਤਵਿੰਦਰ ਸਿੰਘ**

ਸਹਾਇਕ ਸੰਪਾਦਕ
**ਬਿਕਰਮਜੀਤ ਸਿੰਘ**





## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*
*ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥*
*ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥*
*ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥*
*ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥*
*ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥*
*ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥*
*ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥*
*ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ॥*
*ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਅਰੰਭਕ ਪਉੜੀ ਵਿਚ ਮਨੁੱਖ-ਮਾਤਰ ਨੂੰ ਪਰਮਾਤਮਾ ਦੇ ਨਾਮ ਬਿਨਾਂ ਮਨੁੱਖਾ ਸਰੀਰ ਦੇ ਵਿਅਰਥ ਜਾਣ ਦੀ ਵਾਸਤਵਿਕਤਾ ਸਮਝਾਉਂਦਿਆਂ, ਮਨੁੱਖਾ ਜਨਮ ਦੀ ਦੁਰਲੱਭਤਾ ਤੇ ਉੱਚੀ ਕੀਮਤ ਦਾ ਅਹਿਸਾਸ ਕਰਾਉਂਦੇ ਹਨ। ਗੁਰੂ ਪਾਤਸ਼ਾਹ ਜੀ ਇਸ ਵਿਚ ਅਧਿਆਤਮ ਮਾਰਗ 'ਤੇ ਤੁਰਨਾ ਅਤਿ ਜ਼ਰੂਰੀ ਦੱਸਦੇ ਹੋਏ ਇਸ ਦਿਸ਼ਾ ਵਿਚ ਤੁਰਨ ਹਿੱਤ ਉਸ ਨੂੰ ਪਰਮਾਤਮਾ ਦੀ ਕਿਰਪਾ ਦੀ ਜਾਚਨਾ ਕਰਨ ਅਤੇ ਉਸ ਦੇ ਸੱਚੇ ਸਦੀਵੀ ਕੰਮ ਆਉਣ ਵਾਲੇ ਨਾਮ ਨੂੰ ਮਨ-ਚਿਤ-ਆਤਮਾ ਵਿਚ ਵਸਾਉਣ ਦਾ ਗੁਰਮਤਿ ਗਾਡੀ ਮਾਰਗ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਅਕਾਲ ਪੁਰਖ ਪਰਮਾਤਮਾ ਨੂੰ ਸੰਬੋਧਨ ਕਰਦਿਆਂ ਫੁਰਮਾਨ ਕਰਦੇ ਹਨ ਕਿ, ਹੇ ਪ੍ਰਭੂ! ਆਪਣੇ ਕਰਮਾਂ ਦੀ ਕਮਾਈ ਕਰਕੇ ਤੇਰੇ ਤੋਂ ਵਿਛੜੇ ਹੋਏ ਹਾਂ। ਆਪਣੀ ਕਿਰਪਾ ਕਰਦਿਆਂ ਹੇ ਪ੍ਰਭੂ, ਆਪ ਨੇ ਸਾਨੂੰ ਆਪਣੇ ਨਾਲ ਮਿਲਾ ਲੈਣਾ। ਭਾਵ ਸਾਡਾ ਆਪ ਨੂੰ ਵਿਸਾਰੀ ਰੱਖਣਾ ਖ਼ਤਮ ਹੋ ਜਾਵੇ। ਅਸੀਂ ਆਪਣੇ ਆਲੇ-ਦੁਆਲੇ ਦੀਆਂ ਚਾਰੋਂ ਹੀ ਨੁੱਕਰਾਂ ਅਤੇ ਦਸਾਂ ਹੀ ਦਿਸ਼ਾਵਾਂ ਵਿਚ ਜਗਤ ਦੀ ਮਾਇਆ ਦੇ ਅਸਰ ਥੱਲੇ ਭੌਂਦੇ ਫਿਰਦੇ ਰਹੇ ਹਾਂ, ਹੁਣ ਹਾਰ-ਹੁੱਟ ਕੇ ਤੁਹਾਡਾ ਆਸਰਾ ਤੱਕਿਆ ਹੈ।

ਪਰਮਾਤਮਾ ਦੇ ਸਦੀਵੀ ਸੱਚੇ ਨਾਮ ਤੋਂ ਬਗੈਰ ਅਰਥਹੀਣ ਅਤੇ ਦੁਖਦਾਇਕ

ਮਾਨਸਿਕ ਆਤਮਿਕ ਹਾਲਤ ਨੂੰ ਦੋ ਦ੍ਰਿਸ਼ਟਾਂਤਾਂ ਰਾਹੀਂ ਦਰਸਾਉਂਦੇ ਹੋਏ ਗੁਰੂ ਪਾਤਸ਼ਾਹ ਕਥਨ ਕਰਦੇ ਹਨ ਕਿ ਗਊ ਜੋ ਦੁੱਧ ਨਹੀਂ ਦਿੰਦੀ, ਕਿਸੇ ਕੰਮ ਨਹੀਂ ਆਉਂਦੀ। ਦੂਸਰਾ ਦ੍ਰਿਸ਼ਟਾਂਤ ਦਿੰਦਿਆਂ ਗੁਰੂ ਜੀ ਕਥਨ ਕਰਦੇ ਹਨ ਕਿ ਪਾਣੀ ਬਿਨਾਂ ਖੇਤੀ ਮੁਰਝਾਅ ਜਾਂਦੀ ਹੈ ਅਤੇ ਉਸ ਤੋਂ ਪੂਰੀ ਆਮਦਨ ਨਹੀਂ ਹੋ ਸਕਦੀ ਭਾਵ ਪਾਣੀ ਖੇਤੀ ਦੇ ਵਿਕਾਸ-ਵਿਗਾਸ ਵਾਸਤੇ ਅਤਿ ਜ਼ਰੂਰੀ ਤੱਤ ਹੈ। ਦੋਨਾਂ ਦ੍ਰਿਸ਼ਟਾਂਤਾਂ ਦੀ ਸੰਰਚਨਾਤਮਕ ਯੋਜਨਾਬੰਦੀ ਦੁਆਰਾ ਸਹਿਜੇ ਹੀ ਸਿੱਟਾ ਕੱਢਦੇ ਹੋਏ ਗੁਰੂ ਜੀ ਦ੍ਰਿੜ੍ਹ ਕਰਾਉਂਦੇ ਹਨ ਕਿ ਇਨਸਾਨ ਦਾ ਸੱਜਣ ਕੇਵਲ ਤੇ ਕੇਵਲ ਉਹ ਪਰਮਾਤਮਾ ਹੈ। ਉਸ ਬਗ਼ੈਰ ਸੁਖ-ਸ਼ਾਂਤੀ ਕਿਵੇਂ ਮਿਲੇਗੀ? ਭਾਵ ਕਦਾਚਿਤ ਵੀ ਨਹੀਂ ਮਿਲੇਗੀ। 'ਪ੍ਰਭੂ ਦੇ ਨਾਮ ਵਿਚ ਹੀ ਸੱਚਾ ਸੁਖ ਮਿਲ ਸਕਦਾ ਹੈ' ਇਹ ਭਾਵ ਦ੍ਰਿੜ੍ਹ ਕਰਾਉਣ ਵਾਸਤੇ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਘਰ ਅਰਥਾਤ ਹਿਰਦੇ ਅੰਦਰ ਪਰਮਾਤਮਾ-ਰੂਪੀ ਪਿਆਰਾ ਪਤੀ ਪ੍ਰਗਟ ਨਹੀਂ ਹੁੰਦਾ ਮਤਲਬ ਕਿ ਜਿਹੜਾ ਹਿਰਦਾ ਉਹਨੂੰ ਯਾਦ ਨਹੀਂ ਰੱਖਦਾ ਜਾਂ ਹੱਦੋਂ ਵੱਧ ਦਿੱਸਦੇ ਸੰਸਾਰ ਦੀ ਮੋਹ-ਮਾਇਆ ਵਿਚ ਗੁਆਚ ਜਾਂਦਾ ਹੈ ਉਹ ਵੱਡੀ ਭੱਠੀ ਸਮਾਨ ਤਪਦੇ ਸ਼ਹਿਰ ਜਾਂ ਪਿੰਡ ਜਿਹਾ ਹੈ। ਜੀਵ-ਇਸਤਰੀ ਦਾ ਸਰੀਰਿਕ ਸ਼ਿੰਗਾਰ ਉਸ ਦੇ ਸਰੀਰ ਸਮੇਤ ਝੂਠਾ ਜਾਂ ਖ਼ਤਮ ਹੋ ਜਾਣ ਵਾਲਾ ਹੈ। ਮਾਲਕ ਪਰਮਾਤਮਾ ਬਿਨਾਂ ਬਾਹਰੀ ਰੂਪ ਵਿਚ ਮਿੱਤਰ ਜਾਂ ਹਿਤੈਸ਼ੀ ਦਿੱਸਦੇ ਲੋਕ ਜਮਾਂ/ਜਮਦੂਤਾਂ ਸਮਾਨ ਹਨ। ਗੁਰੂ ਜੀ ਮਨੁੱਖ-ਮਾਤਰ ਨੂੰ ਅਧਿਆਤਮ ਮਾਰਗ 'ਤੇ ਪਾਉਣ ਹਿੱਤ ਪ੍ਰਭੂ ਮਾਲਕ ਅੱਗੇ ਅਰਦਾਸ-ਜਾਚਨਾ ਕਰਦੇ ਹਨ ਕਿ, ਹੇ ਮਾਲਕ ਜੀਓ! ਆਪਣੀ ਮਿਹਰ ਕਰ ਕੇ ਮੈਨੂੰ ਆਪਣਾ ਨਾਮ ਬਖ਼ਸ਼ ਦਿਓ! ਮੈਨੂੰ ਆਪਣੇ ਨਾਲ ਆਪਣੇ ਨਾਮ ਦੁਆਰਾ ਮਿਲਾ ਲੈਣਾ ਜੀ! ਕੇਵਲ ਤੇ ਕੇਵਲ ਇਸ ਸ੍ਰਿਸ਼ਟੀ ਉੱਪਰ ਆਪ ਜੀ ਦਾ ਨਾਮ ਹੀ ਸਦਾ ਅਟੱਲ ਰਹਿਣ ਵਾਲਾ ਹੈ ਭਾਵ ਇਸ ਸੰਸਾਰ ਉੱਪਰ ਹੋਰ ਜੋ ਕੁਝ ਵੀ ਦ੍ਰਿਸ਼ਟਮਾਨ ਹੈ ਸਭ ਬਦਲ ਜਾਣ ਵਾਲਾ ਹੈ।

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥*
*ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥*
*ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥*
*ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥*
*ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥*
*ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥*
*ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥*
*ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥*
*ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੁਆਰਾ ਚੇਤ ਮਹੀਨੇ ਨਾਲ ਸੰਬੰਧਿਤ ਵਾਤਾਵਰਨ ਅਤੇ ਮੌਸਮ ਦੇ ਰੂ-ਬ-ਰੂ ਜੀਵ-ਇਸਤਰੀ ਨੂੰ ਮਾਲਕ ਪਰਮਾਤਮਾ ਨੂੰ ਯਾਦ ਕਰਦਿਆਂ ਉਸ ਵਿਚ ਸੁਖ-ਅਨੰਦ ਮਾਣਦਿਆਂ, ਬਨਸਪਤੀ ਅਤੇ ਕੁਦਰਤ 'ਚ ਵੱਸਦੇ ਕਾਦਰ ਨੂੰ ਮਹਿਸੂਸ ਕਰਦਿਆਂ ਅਧਿਆਤਮਿਕ ਖੇਤਰ ਵਿਚ ਵਿਗਾਸ ਹਿੱਤ ਸਦਾ ਯਤਨਸ਼ੀਲ ਰਹਿਣ ਲਈ, ਸੱਚੇ ਗੁਰੂ ਦੀ ਅਗਵਾਈ ਹਾਸਲ ਕਰਨ ਦੀ ਗੁਰਮਤਿ-ਜੁਗਤ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਮਨੁੱਖਾ ਜੀਵਨ ਰੂਪੀ ਚੇਤ ਮਹੀਨੇ ਵਿਚ ਜੇਕਰ ਉਸ ਸੱਚੇ ਮਾਲਕ ਨੂੰ ਯਾਦ ਕਰੀਏ ਤਾਂ ਡੂੰਘਾ ਅਨੰਦ ਮਿਲਦਾ ਹੈ। ਸੰਤ ਭਾਵ ਰੱਬ ਨਾਲ ਮਿਲੇ ਹੋਏ ਲੋਕਾਂ ਨਾਲ ਮਿਲ-ਬੈਠ ਕੇ, ਜੀਭਾ ਨਾਲ ਉਸ ਮਾਲਕ ਦਾ ਨਾਮ ਜਪਣਾ ਸਹਿਜੇ ਹੀ ਸੰਭਵ ਹੋ ਜਾਂਦਾ ਹੈ। ਇੱਥੇ ਗੁਰੂ ਜੀ ਦਾ ਅੰਤਰੀਵ ਭਾਵ ਹੈ ਕਿ ਜਗਤ ਤੋਂ ਕਿਨਾਰਾ ਕਰਨਾ ਕਿਸੇ ਤਰ੍ਹਾਂ ਵੀ ਪ੍ਰਭੂ-ਭਗਤੀ ਦੇ ਵਾਸਤੇ ਲੋੜੀਂਦਾ ਅਤੇ ਯੋਗ ਨਹੀਂ ਸਿਰਫ਼ ਚੰਗੀ ਸੰਗਤ ਲੱਭਣ ਦੀ ਲੋੜ ਹੈ। ਚੰਗੀ ਸੰਗਤ ਵਿਚ ਹੋਣ ਵਾਲੀ ਪਰਸਪਰ ਵਿਚਾਰ ਮਨੁੱਖ ਨੂੰ ਭਟਕਣ ਤੋਂ ਬਚਾਉਂਦੀ ਹੋਈ ਰੂਹਾਨੀ ਮੰਜ਼ਲ ਵੱਲ ਤੋਰ ਦਿੰਦੀ ਹੈ।

ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੇ ਮਾਲਕ (ਪਰਮਾਤਮਾ) ਨੂੰ ਪਾ ਲਿਆ ਹੈ ਉਸੇ ਨੂੰ ਹੀ ਇਸ ਸੰਸਾਰ ਉੱਪਰ ਆਇਆ ਗਿਣੀਏ। ਕਹਿਣ ਤੋਂ ਭਾਵ, ਮਾਲਕ ਨੂੰ ਰੀਝਾਉਣ ਬਿਨਾਂ ਮਨੁੱਖੀ ਸਰੀਰ ਨੂੰ ਪਾਉਣ ਦਾ ਕੋਈ ਅਰਥ ਹੀ ਨਹੀਂ। ਜਿਹੜਾ ਮਾਲਕ ਨੂੰ ਪਛਾਣ ਲੈਂਦਾ ਹੈ ਉਹ ਤਾਂ ਉਸ ਦੀ ਯਾਦ ਬਿਨਾਂ, ਉਸ ਨੂੰ ਚਿਤਵਣ ਬਿਨਾਂ ਨਹੀਂ ਰਹਿੰਦਾ। ਉਹ ਮਾਲਕ ਦਾ ਪਸਾਰਾ ਸਾਰੇ ਪਾਸੇ ਜਲ-ਥਲ ਅਤੇ ਬਨਸਪਤੀ ਵਿਚ ਵੇਖਦਾ-ਮਹਿਸੂਸਦਾ ਹੈ। ਦੂਜੇ ਬੰਨੇ ਜਿਸ ਨੂੰ ਉਹ ਮਾਲਕ ਯਾਦ ਨਹੀਂ ਆਉਂਦਾ ਉਹਦਾ ਦੁੱਖ ਬਹੁਤ ਹੀ ਵੱਡਾ ਹੈ। ਜਿਨ੍ਹਾਂ ਮਨੁੱਖਾਂ ਨੇ ਉਸ ਨੂੰ ਸਿਮਰਿਆ ਹੈ ਉਨ੍ਹਾਂ ਦੇ ਭਾਗ ਵੱਡੇ ਹਨ। ਇਨ੍ਹਾਂ ਦੋਨਾਂ ਪ੍ਰਕਾਰਾਂ ਦੇ ਮਨੁੱਖਾਂ (ਪ੍ਰਭੂ ਨੂੰ ਮਿਲਿਆਂ ਅਤੇ ਪ੍ਰਭੂ ਤੋਂ ਵਿੱਛੜਿਆਂ ਹੋਇਆਂ) ਨੂੰ ਵੇਖ-ਜਾਚ ਕੇ ਮਨ ਵਿਚ ਪਰਮਾਤਮਾ ਮਾਲਕ ਨੂੰ ਮਿਲ ਪੈਣ ਦੀ ਇੱਛਾ ਉਪਜੀ ਹੈ, ਮਨ ਵਿਚ ਇਕ ਤ੍ਰੇਹ ਲੱਗ ਗਈ ਹੈ। ਮਨੁੱਖਾ ਜੀਵਨ ਰੂਪੀ ਚੇਤ ਮਹੀਨੇ ਵਿਚ ਜੇਕਰ ਕੋਈ ਉਸ ਮਾਲਕ ਨਾਲ ਮਿਲਾ ਦੇਣ ਦੀ ਆਸ ਬੰਨ੍ਹਾਏ ਤਾਂ ਉਸ ਦੇ ਚਰਨੀਂ ਲੱਗਣਾ ਚਾਹੀਦਾ ਹੈ। ■

ਸੰਪਾਦਕੀ...

# ਸਿੱਖ ਦਸਮੇਸ਼ ਦਾ ਸੋ ਕਹੀਏ ਅਕਾਲੀ ਹੈ

*ਕੁਝ ਸ਼ਖ਼ਸੀਅਤਾਂ ਜੀਵਨ ਰੂਪੀ ਮੰਚ ਉੱਪਰ ਅਜਿਹਾ ਕਿਰਦਾਰ ਨਿਭਾ ਜਾਂਦੀਆਂ ਹਨ ਜਿਨ੍ਹਾਂ ਦੇ ਚਲੇ ਜਾਣ ਤੋਂ ਬਾਅਦ ਵੀ ਲੋਕੀਂ ਉਨ੍ਹਾਂ ਦੇ ਉੱਚੇ ਆਦਰਸ਼ਾਂ ਅਤੇ ਮਹਾਨ ਕਾਰਜਾਂ ਨੂੰ ਸਿਜਦਾ ਕਰਦੇ ਹਨ। ਇਨ੍ਹਾਂ ਮਹਾਨ ਸ਼ਖ਼ਸੀਅਤਾਂ ਦੇ ਸਦਕਾ ਹੀ ਕੌਮਾਂ ਜੀਉਂਦੀਆਂ ਹਨ ਅਤੇ ਇਨ੍ਹਾਂ ਉੱਪਰ ਸਦਾ ਮਾਣ ਕਰਦੀਆਂ ਹਨ। ਸਿੱਖ ਪੰਥ ਅੰਦਰ ਇਸੇ ਹੀ ਲੜੀ ਦੀ ਮਾਣ ਕਰਨ ਯੋਗ ਸ਼ਖ਼ਸੀਅਤ ਹੈ- ਅਕਾਲੀ ਫੂਲਾ ਸਿੰਘ ਜੀ, ਜਿਨ੍ਹਾਂ ਨੇ ਆਪਣਾ ਪੂਰਾ ਜੀਵਨ ਜ਼ੁਲਮ ਅਤੇ ਅਨਿਆਂ ਦਾ ਖਾਤਮਾ ਕਰ ਕੇ ਸੱਚ, ਧਰਮ ਤੇ ਨਿਆਂਕਾਰੀ ਰਾਜ ਦੀ ਸਥਾਪਤੀ ਲਈ ਸਮਰਪਿਤ ਕਰ ਦਿੱਤਾ। ਵੱਡੇ ਕਾਰਨਾਮਿਆਂ ਦੇ ਪਿੱਛੇ ਅਵੱਸ਼ ਹੀ ਕੋਈ ਵੱਡਾ ਆਦਰਸ਼ ਕਾਰਜਸ਼ੀਲ ਹੁੰਦਾ ਹੈ, ਇਸ ਲਈ ਅਕਾਲੀ ਫੂਲਾ ਸਿੰਘ ਜੀ ਦੇ ਜੀਵਨ-ਸੰਘਰਸ਼ ਨੂੰ ਗੁਰੂ ਸਾਹਿਬਾਨ ਦੇ ਰੂਹਾਨੀ ਮਿਸ਼ਨ ਦੇ ਪ੍ਰਸੰਗ ਵਿਚ ਵੇਖਣ ਦਾ ਯਤਨ ਜ਼ਿਆਦਾ ਨਿਆਂਸੰਗਤ ਹੋਵੇਗਾ।*

*ਜਦੋਂ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਨਾਨਕ ਨਿਰਮਲ ਪੰਥ ਦੀ ਨੀਂਹ ਰੱਖੀ ਤਾਂ ਮਨੁੱਖਤਾ ਸਾਹਮਣੇ* ***ਸਿਰੁ ਧਰਿ ਤਲੀ ਗਲੀ ਮੇਰੀ ਆਉ*** *ਦਾ ਅਹਿਦ ਰੱਖਿਆ।* ***ਸਿਰੁ ਦੀਜੈ ਕਾਣਿ ਨ ਕੀਜੈ*** *(ਪੂਰਨ ਆਪਾ ਸਮਰਪਣ) ਇਸ ਅਹਿਦ ਦੀ ਜ਼ਰੂਰੀ ਸ਼ਰਤ ਸੀ। ਆਪਣੇ ਪੈਰੋਕਾਰਾਂ ਪਾਸੋਂ ਵੱਡਾ ਅਹਿਦ ਲੈਣਾ ਅਤੇ ਇੰਨੀ ਸਖ਼ਤ ਸ਼ਰਤ ਰੱਖਣੀ ਕਿਸੇ ਵੱਡੀ ਜੁੱਗ ਬਦਲੀ ਦੀ ਤਿਆਰੀ ਦਾ ਪ੍ਰਤੀਕ ਸੀ। ਇਸ ਅਹਿਦ ਦੀਆਂ ਤੈਹਾਂ ਵਿਚ ਸਦੀਆਂ ਦੀ ਭਾਰਤ ਵਿਚਲੀ ਜੁਗ ਗਰਦੀ ਦੀ ਗਿਲਾਨੀ ਦੇ ਲੱਛਣ* ***ਉਲਟੀ ਵਾੜ ਖੇਤ ਕਉ ਖਾਈ*** *ਅਤੇ* ***ਵਰਤੇ ਪਾਪ ਭ੍ਰਿਸਟਿ ਸੰਸਾਰਾ*** *ਛੁਪੇ ਹੋਏ ਸਨ। ਜਿਸ ਕਾਰਨ ਦੇਸ਼ ਅੰਦਰ ਨਫ਼ਰਤ, ਝਗੜਾ, ਪਾਪ, ਵਿਤਕਰੇ, ਖ਼ੁਦਗਰਜ਼ੀ ਅਤੇ ਧੱਕੇਸ਼ਾਹੀ ਫੈਲੀ ਹੋਈ ਸੀ। ਉਸ ਸਮੇਂ ਭਾਰਤ ਅੰਦਰ ਵੱਡੀਆਂ ਦੋ ਕੌਮਾਂ ਸਨ ਜਿਨ੍ਹਾਂ ਵਿੱਚੋਂ ਇਕ ਦਲੇਰ ਪਰ ਜਾਲਮ ਅਤੇ ਦੂਸਰੀ ਬੁਜ਼ਦਿਲ ਸੀ। ਇਨ੍ਹਾਂ ਦੋਹਾਂ ਦੀ ਹੋਂਦ ਵਿਚ ਜ਼ਿੰਦਗੀ ਦਾ ਤਵਾਜਨ ਨਹੀਂ ਸੀ ਬਣ ਸਕਦਾ ਅਤੇ ਨਾ ਹੀ ਆਦਰਸ਼ਕ ਸਮਾਜ ਦੀ ਕਲਪਨਾ ਕੀਤੀ ਜਾ ਸਕਦੀ ਸੀ। ਇਸ ਲਈ ਮਨੁੱਖਤਾ ਦੀ ਹੋਣੀ ਨੂੰ ਬਦਲਣ ਲਈ ਸ੍ਰੀ ਗੁਰੂ ਨਾਨਕ ਪਾਤਸ਼ਾਹ ਨੇ ਸਦੀਆਂ ਤੋਂ ਦੁਰਕਾਰੇ ਮਜ਼ਲੂਮਾਂ ਨੂੰ ਗ਼ਲ ਨਾਲ ਲਾਇਆ। ਬਾਕੀ ਗੁਰੂ ਸਾਹਿਬਾਨ ਨੇ ਇਸ ਮਿਸ਼ਨ ਦੀ ਪੂਰਤੀ ਲਈ ਆਪਣਾ ਭਰਪੂਰ ਯੋਗਦਾਨ ਪਾਇਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਮਿਸ਼ਨ ਨੂੰ ਮਜ਼ਬੂਤ ਬਣਾਉਣ ਲਈ ਸ਼ਹਾਦਤ ਦਿੱਤੀ। ਨੌਵੇਂ ਜਾਮੇ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਸ਼ਹਾਦਤ ਨਾਲ* ***ਸਿਰੁ ਦੀਜੈ ਕਾਣਿ ਨ ਕੀਜੈ*** *ਅਤੇ* ***ਬਾਹਿ ਜਿਨਾ ਦੀ ਪਕੜੀਐ ਸਿਰ ਦੀਜੈ ਬਾਹਿ ਨ ਛੋੜੀਐ*** *ਵਾਲੇ ਗੁਰਮਤਿ ਆਦਰਸ਼ ਨੂੰ ਵਿਵਹਾਰਕ ਰੂਪ ਵਿਚ ਪ੍ਰਗਟ ਕਰ ਕੇ*

*ਵਿਖਾਇਆ। ਦਸਵੇਂ ਜਾਮੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ* ***ਸਿਰੁ ਧਰਿ ਤਲੀ ਗਲੀ ਮੇਰੀ ਆਉ*** *ਵਾਲੇ ਅਹਿਦ ਦੀ ਪ੍ਰੀਖਿਆ ਲੈ ਕੇ ਬੁਜ਼ਦਿਲੀ ਅਤੇ ਜ਼ੁਲਮ ਤੋਂ ਮੁਕਤ ਆਦਰਸ਼ਕ ਸਮਾਜਿਕ ਸੰਗਠਨ ਖਾਲਸਾ-ਪੰਥ ਦੀ ਸਿਰਜਣਾ ਕੀਤੀ। ਖ਼ੁਦ ਪੰਜਾਂ ਪਿਆਰਿਆਂ ਪਾਸੋਂ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ-ਚੇਲੇ ਦਾ ਭੇਦ ਮਿਟਾ ਦਿੱਤਾ।*

*ਜ਼ਾਲਮਾਂ, ਜਰਵਾਣਿਆਂ ਤੋਂ ਮਜ਼ਲੂਮਾਂ ਦੀ ਰਾਖੀ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ* ***ਬਾਹਿ ਜਿਨਾ ਦੀ ਪਕੜੀਐ ਸਿਰ ਦੀਜੈ ਬਾਹਿ ਨ ਛੋੜੀਐ*** *ਵਾਲੀ ਵਚਨ-ਬੱਧਤਾ ਰਾਹੀਂ ਪੂਰਨਾ ਪਾ ਕੇ ਦੇ ਗਏ ਸਨ, ਇਸ ਨੂੰ ਅੱਗੇ ਗੁਰਸਿੱਖਾਂ ਨੇ ਤੋਰਨਾ ਸੀ, ਕਿਉਂਕਿ ਖਾਲਸਾ-ਪੰਥ ਦੀ ਸਿਰਜਣਾ ਨਾਲ ਗੁਰੂ ਚੇਲੇ ਵਿਚ ਅਭੇਦ ਹੋ ਚੁੱਕਾ ਸੀ। ਜ਼ੁਲਮ ਦਾ ਨਾਸ਼ ਕਰ ਕੇ ਮਜ਼ਲੂਮਾਂ ਦੀ ਰਾਖੀ ਲਈ ਚਾਰ ਸਾਹਿਬਜ਼ਾਦਿਆਂ, ਮਾਤਾ ਗੁਜਰੀ ਜੀ ਅਤੇ ਬੇਅੰਤ ਸਿੰਘਾਂ ਨੇ ਸ਼ਹਾਦਤਾਂ ਦਿੱਤੀਆਂ। ਆਪਣੇ ਆਖਰੀ ਸਮੇਂ ਸਰਬੰਸਦਾਨੀ ਪਿਤਾ ਜੀ ਨੇ ਨਾਂਦੇੜ ਦੀ ਧਰਤੀ ਤੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੰਘ ਸਜਾ ਕੇ ਮਜ਼ਲੂਮਾਂ ਦੀ ਬਾਂਹ ਫੜਨ ਲਈ ਪੰਜਾਬ ਵੱਲ ਤੋਰਿਆ। ਜ਼ੁਲਮ ਦਾ ਨਾਸ਼ ਕਰਦਿਆਂ ਬੇਅੰਤ ਸਿੰਘਾਂ-ਸਿੰਘਣੀਆਂ, ਬੱਚਿਆਂ, ਬਜ਼ੁਰਗਾਂ ਸਮੇਤ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਹੋਈ। ਗੁਰੂ ਸਾਹਿਬਾਨ ਦੇ ਆਸ਼ਿਆਂ ਵਾਲੇ ਆਦਰਸ਼ਕ ਹਲੀਮੀ ਰਾਜ ਦੀ ਸਥਾਪਤੀ ਲਈ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਸਿੱਖ ਸੰਗਰਾਮ ਦੀ ਬੜੀ ਲੰਮੀ ਦਾਸਤਾਨ ਹੈ। ਇਸੇ ਦਾਸਤਾਨ ਵਿਚ ਮਜ਼ਲੂਮਾਂ ਦੀ ਬਾਂਹ ਫੜਨ ਵਾਲਾ ਇਹ ਦੈਵੀ ਕਰਤਵ ਅਕਾਲੀ ਫੂਲਾ ਸਿੰਘ ਜੀ ਤਕ ਪਹੁੰਚਿਆ। ਅਕਾਲੀ ਫੂਲਾ ਸਿੰਘ ਜੀ ਨੇ ਇਸ ਕਰਤਵ ਨੂੰ ਗੁਰਮਤਿ ਆਦਰਸ਼ਾਂ ਅਨੁਸਾਰ ਨਿਭਾਇਆ। ਮਨੁੱਖੀ ਹੱਕਾਂ, ਪੰਥ ਦੀ ਚੜ੍ਹਦੀ ਕਲਾ, ਦੇਸ਼ ਦੀ ਰਾਖੀ ਅਤੇ ਗੁਰਧਾਮਾਂ ਦੀ ਸੇਵਾ ਲਈ ਆਪਣਾ ਪੂਰਾ ਜੀਵਨ ਸਮਰਪਿਤ ਕਰ ਦਿੱਤਾ। ਹੇਠ ਲਿਖੀਆਂ ਸਤਰਾਂ ਅਕਾਲੀ ਫੂਲਾ ਸਿੰਘ ਜੀ ਦੇ ਜੀਵਨ 'ਤੇ ਪੂਰੀਆਂ ਢੁਕਦੀਆਂ ਹਨ :*

*ਕਮਲ ਜਜੋਂ ਮਾਯਾ ਜਲ ਵਿਚ ਹੈ ਅਲੇਪ ਸਦਾ*<br>*ਸਭ ਦਾ ਸਨੇਹੀ ਚਾਲ ਸਭ ਤੋਂ ਨਿਰਾਲੀ ਹੈ,*<br>*ਕਰ ਕੇ ਕਮਾਈ ਖਾਵੇ ਮੰਗਣਾ ਹਰਾਮ ਜਾਣੇ*<br>*ਭਾਣੇ ਵਿਚ ਵਿਪਦਾ ਨੂੰ ਮੰਨੇ ਖ਼ੁਸ਼ਹਾਲੀ ਹੈ,*<br>*ਸ੍ਵਾਰਥ ਤੋਂ ਬਿਨਾ ਗੁਰੁਦ੍ਵਾਰਿਆਂ ਦਾ ਚੌਕੀਦਾਰ*<br>*ਧਰਮ ਦੇ ਜੰਗ ਲਈ ਚੜ੍ਹੇ ਮੁਖ ਲਾਲੀ ਹੈ,*<br>*ਪੂਜੇ ਨੇ ਅਕਾਲ ਬਿਨਾ ਹੋਰ ਕੋਈ ਦੇਵੀ ਦੇਵ*<br>*ਸਿੱਖ ਦਸ਼ਮੇਸ਼ ਦਾ ਸੋ ਕਹੀਏ 'ਅਕਾਲੀ' ਹੈ.*

*ਧਰਤੀ ਉੱਪਰ ਵੀ ਨਿਆਂਸੰਗਤ ਆਦਰਸ਼ਕ ਰਾਜਪ੍ਰਬੰਧ ਅਕਾਲ ਦਾ ਪੁਜਾਰੀ ਅਕਾਲੀ ਹੀ ਸਥਾਪਿਤ ਕਰ ਸਕਦਾ ਹੈ। ਅਕਾਲੀ ਫੂਲਾ ਸਿੰਘ ਦੀ ਛਤਰ-ਛਾਇਆ ਹੇਠ*

*ਮਹਾਰਾਜਾ ਰਣਜੀਤ ਸਿੰਘ ਦਾ ਰਾਜ ਵੀ ਅਕਾਲੀ ਰਾਜ ਸੀ।*

*ਅਕਾਲੀ ਫੂਲਾ ਸਿੰਘ ਜੀ ਦੇ ਜੀਵਨ-ਆਦਰਸ਼ ਨੂੰ ਸਮਝਣ ਲਈ ਅਸੀਂ ਇਹ ਜਾਣਨ ਦਾ ਯਤਨ ਕਰਾਂਗੇ ਕਿ ਨਿੱਜ ਸਵਾਰਥ ਤੋਂ ਉੱਪਰ ਉੱਠ ਕੇ ਪੰਥ ਅਤੇ ਮਨੁੱਖਤਾ ਲਈ ਆਪਣਾ ਸਾਰਾ ਜੀਵਨ ਅਰਪਨ ਕਰ ਦੇਣ ਵਾਲਾ ਪਰਉਪਕਾਰੀ ਕਿਰਦਾਰ ਬਣਦਾ ਕਿਵੇਂ ਹੈ?* ***ਅਪਨਾ ਬਿਗਾਰਿ ਬਿਰਾਂਨਾ ਸਾਂਢੈ*** *ਵਾਲੀ ਭਾਵਨਾ ਕਿਵੇਂ ਉਤਪੰਨ ਹੁੰਦੀ ਹੈ? ਗੁਰੂ ਚਰਨਾਂ ਵਿਚ ਅਰਦਾਸਾ ਸੋਧ ਕੇ ਸ਼ਹਾਦਤ ਦਾ ਜਾਮ ਪੀ ਜਾਣਾ ਪਰ ਅਰਦਾਸ ਦੇ ਬੋਲਾਂ ਦਾ ਛਿੜਕਣਾ, ਅਜਿਹੀ ਸ਼ਕਤੀ ਅਤੇ ਦ੍ਰਿੜ੍ਹਤਾ ਦਾ ਸੋਮਾ ਕੀ ਹੈ? ਇਨ੍ਹਾਂ ਸਾਰੇ ਆਦਰਸ਼ਕ ਗੁਣਾਂ ਨੂੰ ਗੁਰਮਤਿ ਜੀਵਨ-ਜੁਗਤ ਵਿੱਚੋਂ ਤਲਾਸ਼ਿਆ ਜਾ ਸਕਦਾ ਹੈ। ਗੁਰੂ ਸਾਹਿਬਾਨ ਦਾ ਜੋ ਜਗਤ ਜਲੰਦੇ ਦੇ ਉਧਾਰ ਦਾ ਰੂਹਾਨੀ ਮਿਸ਼ਨ ਸੀ, ਜਿਸ ਨੂੰ ਉਨ੍ਹਾਂ ਅਖੀਰ ਵਿਚ ਖਾਲਸਾ ਪੰਥ ਨੂੰ ਸੌਂਪਣਾ ਸੀ, ਖਾਲਸਾ ਪੰਥ ਰਾਹੀਂ ਉਸ ਦੀ ਸੰਪੂਰਨਤਾ ਲਈ ਖਾਲਸੇ ਦਾ ਉੱਚੇ ਇਖ਼ਲਾਕ ਵਾਲਾ ਕਿਰਦਾਰ ਘੜਨਾ ਅਤਿ ਜ਼ਰੂਰੀ ਸੀ। ਇਸ ਲਈ ਗੁਰੂ ਸਾਹਿਬਾਨ ਨੇ ਆਪਣੇ ਸਿੱਖਾਂ ਨੂੰ ਸੇਵਾ, ਸਿਮਰਨ, ਅੰਮ੍ਰਿਤ ਵੇਲਾ, ਨਿੱਤਨੇਮ, ਕੀਰਤਨ ਆਦਿ ਦੀਆਂ ਬੇਅੰਤ ਰਹਿਮਤਾਂ ਨਾਲ ਨਿਵਾਜਿਆ। ਦਸਮੇਸ਼ ਪਿਤਾ ਜੀ ਨੇ ਖਾਲਸੇ ਨੂੰ ਪੰਜ-ਕਕਾਰੀ ਰਹਿਤ ਮਰਯਾਦਾ ਦੇ ਧਾਰਨੀ ਬਣਾਇਆ। ਇਸ ਧਰਤੀ ਉੱਪਰ ਗੁਰਮਤਿ ਆਦਰਸ਼ ਨੂੰ ਸਾਕਾਰ ਕਰਨ ਲਈ ਖਾਲਸੇ ਨੂੰ ਆਪਣਾ ਤੇਜ ਬਖ਼ਸ਼ਿਸ਼ ਕਰਨ ਦਾ ਵਚਨ ਦਿੱਤਾ, ਪਰ ਗੁਰੂ ਸਾਹਿਬਾਨ ਦੇ ਤੇਜ ਦੇ ਪਾਤਰ ਬਣਨ ਲਈ ਸ਼ਰਤ ਸੀ ਕਿ ਖਾਲਸੇ ਨੇ ਪੰਜ-ਕਕਾਰੀ ਰਹਿਤ ਅਤੇ ਗੁਰੂ ਸਾਹਿਬਾਨ ਦੁਆਰਾ ਦੱਸੇ ਨਿਆਰੇ ਆਦਰਸ਼ਾਂ ਨੂੰ ਕਾਇਮ ਰੱਖਣਾ ਸੀ, ਕਿਉਂਕਿ ਨਿਆਰੇ ਆਦਰਸ਼ਾਂ ਵਾਲੀ ਮਰਯਾਦਾ ਦੇ ਸੰਚੇ ਵਿਚ ਢਲ ਕੇ ਹੀ ਆਦਰਸ਼ਕ ਜੀਵਨ ਦਾ ਅਕਾਰ ਬਣਦਾ ਹੈ, ਸੇਵਾ ਤੇ ਸਿਮਰਨ ਦੀ ਸਾਧਨਾ ਨਾਲ ਇਸ ਆਦਰਸ਼ਕ ਜੀਵਨ ਵਿਚ ਪਕਿਆਈ ਆਉਂਦੀ ਹੈ। ਇਸ ਤਰ੍ਹਾਂ ਸਧਿਆ ਹੋਇਆ ਰੂਹਾਨੀ ਜੀਵਨ ਹੀ ਨਿਰ-ਸਵਾਰਥ, ਪਰਉਪਕਾਰੀ ਤੇ ਪੰਥ-ਪ੍ਰਸਤ ਹੋ ਸਕਦਾ ਹੈ। ਜੇਕਰ ਅਜਿਹੀਆਂ ਪਰਉਪਕਾਰੀ ਅਤੇ ਪੰਥ-ਪ੍ਰਸਤ ਸ਼ਖ਼ਸੀਅਤਾਂ ਕੌਮ ਦੀਆਂ ਆਗੂ ਹੋਣ ਤਾਂ ਹੀ ਪੰਥ ਦੀਆਂ ਨੀਹਾਂ ਮਜ਼ਬੂਤ ਬਣਦੀਆਂ ਹਨ।*

*ਜਦੋਂ ਅਸੀਂ ਅਕਾਲੀ ਫੂਲਾ ਸਿੰਘ ਜੀ ਦੇ ਜੀਵਨ ਨੂੰ ਦੇਖਦੇ ਹਾਂ ਤਾਂ ਉਨ੍ਹਾਂ ਦੇ ਉਪਰੋਕਤ ਗੁਣਾਂ ਵਾਲੇ ਆਦਰਸ਼ਕ ਜੀਵਨ ਦੀ ਘਾੜਤ ਬਚਪਨ ਤੋਂ ਹੀ ਗੁਰਮਤਿ ਸੰਸਕਾਰਾਂ ਰਾਹੀਂ ਘੜੀ ਗਈ ਸੀ। ਤਾਂ ਹੀ ਉਹ ਗੁਰਮਤਿ ਰਹਿਤ ਮਰਯਾਦਾ ਦੇ ਪੂਰਨ ਧਾਰਨੀ, ਅੰਮ੍ਰਿਤ ਵੇਲਾ ਸਾਂਭਣ ਵਾਲੇ, ਨਿੱਤਨੇਮੀ, ਕੀਰਤਨ ਪ੍ਰੇਮੀ, ਸੇਵਾ ਦੇ ਪੁੰਜ, ਨਾਮ ਦੇ ਰਸੀਏ, ਉੱਚੇ ਇਖ਼ਲਾਕ ਵਾਲੇ, ਕਥਨੀ ਦੇ ਪੂਰੇ ਤੇ ਕਰਨੀ ਦੇ ਸੂਰੇ ਬਣੇ। ਉਨ੍ਹਾਂ ਗੁਰੂ ਸਾਹਿਬ ਦੇ ਬਚਨ* ***ਜਬ ਲਗ ਖਾਲਸਾ ਰਹੈ ਨਿਆਰਾ*** *ਨੂੰ ਆਪਣੇ ਜੀਵਨ ਵਿਚ ਢਾਲਿਆ ਹੋਇਆ ਸੀ, ਇਸ ਲਈ ਕਲਗੀਧਰ ਪਿਤਾ ਜੀ ਨੇ ਉਨ੍ਹਾਂ ਨੂੰ ਆਪਣਾ ਤੇਜ ਬਖ਼ਸ਼ਿਸ਼ ਕੀਤਾ ਸੀ। ਰੰਬੀਆਂ ਨਾਲ ਖੋਪਰ ਲਹਾਉਣ ਵਾਲੇ, ਆਰਿਆਂ ਨਾਲ*

*ਚੀਰੇ ਜਾਣ ਵਾਲੇ, ਬੰਦ-ਬੰਦ ਕਟਵਾਉਣ ਵਾਲੇ, ਜੰਮੂਰਾਂ ਨਾਲ ਮਾਸ ਖਿਚਾਉਣ ਵਾਲੇ ਗੁਰਮਤਿ ਜੀਵਨ-ਜੁਗਤ ਨੂੰ ਪ੍ਰਵਾਨ ਚੜੇ ਉਹੀ ਧਰਮੀਂ ਜਿਊੜੇ ਸਨ ਜੋ* ***ਸਿਰੁ ਧਰਿ ਤਲੀ ਗਲੀ ਮੇਰੀ ਆਉ*** *ਵਾਲਾ ਪੂਰਨ ਆਪਾ ਸਮਰਪਣ ਦਾ ਪ੍ਰਣ ਪੁਗਾ ਕੇ ਆਏ। ਇਨ੍ਹਾਂ ਅੰਦਰ ਪੁਰਜਾ ਪੁਰਜਾ ਕੱਟੇ ਜਾਣ 'ਤੇ ਵੀ ਮੈਦਾਨ ਨਾ ਛੱਡਣ ਵਾਲਾ ਜਜ਼ਬਾ ਦ੍ਰਿੜ੍ਹ ਸੀ। ਉਨ੍ਹਾਂ ਲਈ ਸਰੀਰ ਨਾਲੋਂ ਗੁਰੂ ਦੇ ਮਿਸ਼ਨ ਨੂੰ ਪੁਗਾਉਣਾ ਅਤੇ ਕੌਮੀ ਅਣਖ ਨੂੰ ਬਚਾਉਣਾ ਜ਼ਿਆਦਾ ਜ਼ਰੂਰੀ ਸੀ।*

*ਆਪਣੇ ਕੌਮੀ ਨਾਇਕਾਂ, ਸੂਰਬੀਰ ਯੋਧਿਆਂ ਦੇ ਮਹਾਨ ਕਾਰਨਾਮਿਆਂ ਨੂੰ ਜਗਤ ਦੇ ਸਾਹਮਣੇ ਪ੍ਰਗਟ ਕਰਨਾ, ਉਨ੍ਹਾਂ ਦੇ ਉੱਚੇ ਆਦਰਸ਼ਾਂ ਤੋਂ ਸੇਧ ਲੈ ਕੇ ਕੌਮੀ ਉੱਨਤੀ ਵੱਲ ਅਗਰਸਰ ਹੋਣਾ, ਕੌਮ ਦੇ ਉਤਰਾਧਿਕਾਰੀਆਂ ਦਾ ਇਖ਼ਲਾਕੀ ਫ਼ਰਜ਼ ਹੁੰਦਾ ਹੈ। ਇਸੇ ਫ਼ਰਜ਼ ਨੂੰ ਨਿਭਾਉਂਦਿਆਂ ਅਕਾਲੀ ਫੂਲਾ ਸਿੰਘ ਦੇ ੨੦੦-ਸਾਲਾ ਸ਼ਹੀਦੀ ਦਿਵਸ ਨੂੰ ਸਮਰਪਿਤ 'ਗੁਰਮਤਿ ਪ੍ਰਕਾਸ਼' ਦਾ ਹਥਲਾ ਵਿਸ਼ੇਸ਼ ਅੰਕ ਤਿਆਰ ਕੀਤਾ ਗਿਆ ਹੈ, ਜਿਸ ਵਿਚ ਵੱਖ-ਵੱਖ ਲੇਖਕਾਂ ਕੋਲੋਂ ਅਕਾਲੀ ਫੂਲਾ ਸਿੰਘ ਦੇ ਜੀਵਨ-ਸੰਘਰਸ਼ ਬਾਰੇ ਵੱਖ-ਵੱਖ ਪਹਿਲੂਆਂ ਤੋਂ ਲੇਖ ਲਿਖਵਾ ਕੇ ਪ੍ਰਕਾਸ਼ਿਤ ਕੀਤੇ ਗਏ ਹਨ। ਸਾਰੇ ਲੇਖ ਇੱਕੋ ਸ਼ਖ਼ਸੀਅਤ ਨਾਲ ਸੰਬੰਧਿਤ ਹੋਣ ਕਾਰਨ ਲੇਖਾਂ ਵਿਚ ਕਈ ਗੱਲਾਂ ਦਾ ਦੁਹਰਾਓ ਵੀ ਆਇਆ ਹੈ, ਜਿਸ ਨੂੰ ਸੰਭਵ ਹੱਦ ਤਕ ਘੱਟ ਕਰਨ ਦਾ ਯਤਨ ਕੀਤਾ ਗਿਆ ਹੈ। ਯਕੀਨ ਹੈ ਕਿ ਹੱਥਲੇ ਅੰਕ ਨਾਲ ਜਿੱਥੇ ਅਕਾਲੀ ਫੂਲਾ ਸਿੰਘ ਜੀ ਦੇ ਮਨੁੱਖਤਾਵਾਦੀ ਕਾਰਜਾਂ ਦਾ ਜਸ ਜਗਤ ਅੰਦਰ ਫੈਲੇਗਾ, ਉੱਥੇ ਅਕਾਲੀ ਫੂਲਾ ਸਿੰਘ ਜੀ ਦੇ ਜੀਵਨ-ਆਦਰਸ਼ ਤੋਂ ਸੇਧ ਲੈਂਦਿਆਂ ਆਉਣ ਵਾਲੀਆਂ ਪੀੜ੍ਹੀਆਂ ਵਿੱਚੋਂ ਅਕਾਲੀ ਫੂਲਾ ਸਿੰਘ ਜੀ ਵਰਗੇ ਧਰਮੀਂ ਆਗੂ ਪੈਦਾ ਕਰਨ ਲਈ ਇਕ ਹਲੂਣਾ ਸਾਬਤ ਹੋਵੇਗਾ।*

***-ਸਤਵਿੰਦਰ ਸਿੰਘ ਫੂਲਪੁਰ***
***ਮੋ. +੯੧੯੯੧੪੪-੧੯੪੮੪***

ਗੁਰਮਤਿ ਪ੍ਰਕਾਸ਼ ਦਾ ਹਥਲਾ ਅੰਕ **ਅਕਾਲੀ ਫੂਲਾ ਸਿੰਘ ਵਿਸ਼ੇਸ਼ ਅੰਕ** ਹੋਣ ਕਰਕੇ ਚਲਦੇ ਲੇਖ ਇਸ ਮਹੀਨੇ ਪ੍ਰਕਾਸ਼ਿਤ ਨਹੀਂ ਕੀਤੇ ਗਏ। ਅਗਲੇ ਅੰਕ ਤੋਂ ਇਹ ਨਿਰੰਤਰ ਛਾਪੇ ਜਾਣਗੇ।

***-ਸੰਪਾਦਕ***

# ਸੂਰਬੀਰ ਬਚਨ ਕਾ ਬਲੀ : ਅਕਾਲੀ ਫੂਲਾ ਸਿੰਘ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਤਬਦੀਲੀ ਕੁਦਰਤ ਦਾ ਅਟੱਲ ਨਿਯਮ ਹੈ। ਕੁਦਰਤ ਦੀ ਰਚੀ ਹਰ ਚੀਜ਼ ਵਿਚ ਸਮੇਂ-ਸਮੇਂ ਤਬਦੀਲੀ ਆਉਂਦੀ ਰਹਿੰਦੀ ਹੈ ਜੋ ਮਨੁੱਖ ਦੀ ਜ਼ਿੰਦਗੀ ਨੂੰ ਹਰ ਪੱਖੋਂ ਪ੍ਰਭਾਵਿਤ ਕਰਦੀ ਰਹਿੰਦੀ ਹੈ। ਦੇਸ਼ਾਂ ਅਤੇ ਕੌਮਾਂ ਦੀਆਂ ਜ਼ਿੰਦਗੀਆਂ ਵਿਚ, ਕੌਮੀ ਤਥਾ ਕੌਮਾਂਤਰੀ ਲਹਿਰਾਂ ਵਿਚ ਵੀ ਤਬਦੀਲੀ ਆਉਂਦੀ ਰਹਿੰਦੀ ਹੈ। ਪੁਰਾਣੇ ਵਿਚਾਰ ਪਿੱਛੇ ਰਹਿੰਦੇ ਜਾਂਦੇ ਹਨ ਅਤੇ ਨਵੀਆਂ ਵਿਚਾਰਧਾਰਾਵਾਂ ਪੈਦਾ ਹੁੰਦੀਆਂ ਰਹਿੰਦੀਆਂ ਹਨ, ਜਿਨ੍ਹਾਂ ਕਾਰਨ ਮਨੁੱਖੀ ਜ਼ਿੰਦਗੀ, ਸੁਭਾਅ, ਸੱਭਿਆਚਾਰ, ਰਹਿਣ-ਸਹਿਣ ਵਿਚ ਤਬਦੀਲੀ ਆਉਂਦੀ ਰਹਿੰਦੀ ਹੈ। ਇਸ ਵਰਤਾਰੇ ਦੌਰਾਨ ਜੋ ਚੰਗਾ ਜਾਂ ਮਾੜਾ ਇਤਿਹਾਸ ਰਚਿਆ ਜਾਂਦਾ ਹੈ, ਉਹ ਭਵਿੱਖ ਵਿਚ ਮਨੁੱਖੀ ਜ਼ਿੰਦਗੀ ਨੂੰ ਪ੍ਰਭਾਵਿਤ ਕਰਦਾ ਰਹਿੰਦਾ ਹੈ। ਇਸੇ ਕਾਨੂੰਨ-ਏ-ਕੁਦਰਤ ਅਨੁਸਾਰ ਸੋਨੇ ਦੀ ਚਿੜੀਆ ਮੰਨੀ ਜਾਂਦੀ ਮਹਾਂਬਲੀ ਸੂਰਮਿਆਂ, ਰਿਸ਼ੀਆਂ, ਮੁਨੀਆਂ, ਫਕੀਰਾਂ ਦੀ ਧਰਤੀ ਭਾਰਤ ਦੀ ਜ਼ਿੰਦਗੀ ਵਿਚ ਇਕ ਅਜਿਹਾ ਸਮਾਂ ਆਇਆ ਜਦੋਂ ਇੱਥੋਂ ਦੇ ਲੋਕ ਸਾਹ-ਸਤ ਹੀਣ ਅਤੇ ਬੇਗੈਰਤ, ਅਣਖ ਅਤੇ ਸਵੈਮਾਣ ਤੋਂ ਸੱਖਣੇ, ਆਪਣੇ ਮਹਾਨ ਸਿਧਾਂਤਾਂ ਤੋਂ ਕੋਰੇ, ਅਗਿਆਨਤਾ, ਭਰਮਾਂ-ਭੁਲੇਖਿਆਂ ਅਤੇ ਵਹਿਮਾਂ ਵਿਚ ਮਸਤ ਹੋਏ ਹੋਣ ਕਰ ਕੇ ਗ਼ੁਲਾਮੀ ਨੂੰ ਹੀ ਕਬੂਲ ਕਰ ਬੈਠੇ। ਰਾਜਿਆਂ, ਅਹਿਲਕਾਰਾਂ, ਨੌਕਰਸ਼ਾਹੀ, ਧਾਰਮਿਕ ਖੇਤਰ ਵਿਚ ਵਿਚਰਨ ਵਾਲਿਆਂ ਨੇ ਆਪਣਾ ਧਰਮ ਤਥਾ ਫਰਜ਼ ਛੱਡ ਦਿੱਤਾ, ਆਪਣੀ ਬੋਲੀ, ਆਪਣਾ ਸੱਭਿਆਚਾਰ ਤਿਆਗ ਦਿੱਤਾ। ਇਸ ਸਥਿਤੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਉਂ ਬਿਆਨ ਕੀਤਾ ਹੈ:

*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੨)*

ਅਜਿਹੇ ਸਮੇਂ ਗੁਰੂ ਨਾਨਕ ਪਾਤਸ਼ਾਹ ਦਾ ਇਸ ਘੁੱਪ ਹਨੇਰੇ ਵਿਚ ਪ੍ਰਕਾਸ਼ ਹੋਇਆ ਅਤੇ ਉਨ੍ਹਾਂ ਨੇ ਭਾਰਤ ਦੀ ਸਾਰੀ ਸਥਿਤੀ ਨੂੰ ਵੇਖ ਕੇ ਇਕ ਵਿਚਾਰਧਾਰਕ, ਸੱਭਿਆਚਾਰਕ ਅਤੇ ਸਦਾਚਾਰਕ ਇਨਕਲਾਬ ਦੀ ਨੀਂਹ ਰੱਖੀ ਸੀ ਜਿਸ ਲਈ ਜੀਵਨ-ਜੁਗਤ ਅਤੇ ਫ਼ਲਸਫ਼ਾ ਪੂਰੀ ਤਰ੍ਹਾਂ ਕ੍ਰਾਂਤੀਕਾਰੀ ਕਰ ਦਿੱਤਾ ਅਤੇ ਭਾਰਤੀ ਸੱਭਿਅਤਾ ਦੀ ਪੁਨਰ-ਸੁਰਜੀਤੀ ਦਾ ਅਮਲ ਸ਼ੁਰੂ ਕਰ ਦਿੱਤਾ। ਇਸ ਅਨੁਸਾਰ ਵੱਡਿਆਂ ਨੂੰ ਨੀਵੇਂ ਕਰਨਾ ਨਹੀਂ ਸੀ ਸਗੋਂ ਨੀਵਿਆਂ ਦਾ ਉਥਾਨ ਕਰ ਕੇ ਉਨ੍ਹਾਂ ਨੂੰ ਉੱਚੇ ਕਰਨਾ ਤਥਾ ਸਮਾਜਿਕ, ਰਾਜਨੀਤਿਕ, ਆਰਥਿਕ ਅਤੇ ਧਾਰਮਿਕ ਬਰਾਬਰੀ ਲਿਆਉਣਾ ਸੀ, ਜਿਵੇਂ ਭਗਤ ਰਵਿਦਾਸ ਜੀ ਨੇ ਫੁਰਮਾਇਆ ਹੈ:

---

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੫੮-੦੫੧੦੦*

*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੬)*

ਅਜਿਹੀ ਕ੍ਰਾਂਤੀ ਲਿਆਉਣ ਲਈ ਸਦਗੁਣ ਭਰਪੂਰ ਮਨੁੱਖ ਤਥਾ ਸੰਤ-ਸਿਪਾਹੀ ਪੈਦਾ ਕਰਨ ਦੀ ਲੋੜ ਸੀ। ਸੰਤ-ਸਿਪਾਹੀ ਦੀ ਘਾੜਤ, ਸੰਪੂਰਨਤਾ ਅਤੇ ਨਮੂਨਾ ੧੬੯੯ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਜਗਤ ਦੇ ਸਾਹਮਣੇ ਪੇਸ਼ ਕਰ ਦਿੱਤਾ। ਇਹ ਧਾਰਮਿਕ ਅਤੇ ਸਮਾਜਿਕ ਤੌਰ ਉੱਤੇ ਇਕ ਮੁਕੰਮਲ ਇਨਕਲਾਬ ਸੀ। ਇਸ ਮੁਕੰਮਲ ਕ੍ਰਾਂਤੀ ਨੂੰ ਸਿਖਰ ਉੱਤੇ ਪਹੁੰਚਾਉਣ ਹਿੱਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਾਰਾ ਸਰਬੰਸ ਹੀ ਕੁਰਬਾਨ ਕਰ ਦਿੱਤਾ। ਲਿਹਾਜ਼ਾ ਸਿੱਖ ਕੌਮ ਦਾ ਇਤਿਹਾਸ ਹਰ ਪੱਖੋਂ ਸੰਸਾਰ ਦੇ ਇਤਿਹਾਸ ਨਾਲੋਂ ਬੇਜੋੜ, ਨਿਰਾਲਾ, ਅਦੁੱਤੀ ਅਤੇ ਲਾਮਿਸਾਲ ਹੈ।

ਅਕਾਲੀ ਫੂਲਾ ਸਿੰਘ ਇਕ ਸੱਚਾ-ਸੁੱਚਾ ਗੁਰੂ ਕਾ ਸਿੱਖ, ਮਰਜੀਵੜਾ, ਪਰਉਪਕਾਰੀ, ਨੇਕ, ਤਿਆਗੀ, ਧੁੰਨ ਦਾ ਪੱਕਾ, ਫੌਜਾਂ ਦਾ ਜਰਨੈਲ, ਗੁਰੂ-ਘਰ ਦਾ ਅਨਿੰਨ ਸੇਵਕ, ਆਤਮਕ ਤੌਰ 'ਤੇ ਸੁਤੰਤਰ, ਨਿਰਭੈ ਅਤੇ ਨਿਰਵੈਰ ਯੋਧਾ ਅਤੇ ਆਪਣਾ ਧਰਮ-ਫਰਜ਼ ਪਾਲਣ ਵਾਲਾ, ਅਰਦਾਸ ਉੱਤੇ ਸਾਬਤ-ਕਦਮੀ ਹੋ ਕੇ ਪਹਿਰਾ ਦੇਣ ਵਾਲਾ ਸੀ। ਅਕਾਲੀ ਫੂਲਾ ਸਿੰਘ ਜੀ ਨੇ ਆਪਣੇ ਕਰਤੱਬਾਂ ਅਤੇ ਕਾਰਨਾਮਿਆਂ ਰਾਹੀਂ ਅਜਿਹਾ ਇਤਿਹਾਸ ਸਿਰਜਿਆ ਜਿਹੜਾ ਹਮੇਸ਼ਾਂ-ਹਮੇਸ਼ਾਂ ਲਈ ਵੱਖ-ਵੱਖ ਖੇਤਰਾਂ ਵਿਚ ਵਿਚਰਨ ਵਾਲੇ ਸਿੱਖ ਰਾਜਤੰਤਰ ਤੇ ਧਾਰਮਿਕ ਨੇਤਾਵਾਂ ਅਤੇ ਸਮਾਜ-ਸੇਵਕਾਂ ਲਈ ਚਾਨਣ-ਮੁਨਾਰੇ ਦਾ ਕੰਮ ਦਿੰਦਾ ਰਹੇਗਾ।

ਅਕਾਲੀ ਫੂਲਾ ਸਿੰਘ ਜੀ ਦਾ ਜਨਮ ੧੮੧੮ ਬਿਕ੍ਰਮੀ (ਸੰਨ ੧੭੬੧) ਵਿਚ ਹੋਇਆ। ਆਪ ਦੇ ਪਿਤਾ ਸ. ਈਸ਼ਰ ਸਿੰਘ ਨਿਸ਼ਾਨਾਂ ਵਾਲੀ ਮਿਸਲ ਦੇ ਨਾਲ ਸੰਬੰਧਿਤ ਯੋਧੇ ਸਨ। ਇਹ ਲਹਿਰਾਗਾਗਾ ਅਤੇ ਮੂਣਕ ਦੇ ਵਿਚਕਾਰ ਲੇਲ੍ਹ ਕਲਾਂ ਦੇ ਕੋਲ ਇਕ ਛੋਟੇ ਜਿਹੇ ਪਿੰਡ ਸ਼ੀਹਾਂ ਦੇ ਰਹਿਣ ਵਾਲੇ ਸਨ। ਉਨ੍ਹਾਂ ਦੀ ਧਰਮ ਪਤਨੀ (ਅਕਾਲੀ ਫੂਲਾ ਸਿੰਘ ਜੀ ਦੀ ਮਾਤਾ) ਵੀ ਸਿੱਖੀ ਸਿਦਕ ਵਾਲੀ ਅਤੇ ਪੰਥਕ ਸੇਵਾ ਵਿਚ ਤਤਪਰ ਰਹਿਣ ਵਾਲੀ ਸੀ ਜਿਨ੍ਹਾਂ ਦੀ ਕੁੱਖੋਂ ਅਕਾਲੀ ਫੂਲਾ ਸਿੰਘ ਦਾ ਜਨਮ ਹੋਇਆ। ਹਾਲੇ ੧ ਸਾਲ ਹੀ ਬੀਤਿਆ ਸੀ ਕਿ ਬਿਕ੍ਰਮੀ ੧੮੧੯ (ਸੰਨ ੧੭੬੨) ਵਿਚ ਅਹਿਮਦ ਸ਼ਾਹ ਅਬਦਾਲੀ ਨੇ ਭਾਰਤ 'ਤੇ ਅਠਵਾਂ ਹਮਲਾ ਕਰ ਦਿੱਤਾ। ਇਹ ਹਮਲਾ ਉਸ ਨੇ ਵਿਸ਼ੇਸ਼ ਕਰ ਕੇ ਸਿੱਖ ਸ਼ਕਤੀ ਨੂੰ ਕੁਚਲਣ ਲਈ ਹੀ ਕੀਤਾ ਸੀ। ਸਿੰਘਾਂ ਦੇ ਸਾਰੇ ਜਥੇ ਉਸ ਵੇਲੇ ਮਲੇਰਕੋਟਲੇ ਦੇ ਨੇੜੇ ਕੁੱਪ ਰੋਹੀੜਾ ਵਿਖੇ ਇਕੱਠੇ ਹੋਏ ਸਨ ਜੋ ਰਾਜਸਥਾਨ ਨੂੰ ਵਹੀਰ ਰੂਪ ਵਿਚ ਜਾਂਦਿਆਂ ਰਸਤੇ ਵਿਚ ਵਿਸ਼ਰਾਮ ਲਈ ਰੁਕੇ ਸਨ। ਇੱਥੇ ਅਬਦਾਲੀ, ਸੂਬਾ ਸਰਹੰਦ, ਮਲੇਰਕੋਟਲਾ, ਰਾਏਕੋਟ ਅਤੇ ਲੁਧਿਆਣਾ ਦੇ ਨਵਾਬਾਂ ਦੀਆਂ ਫੌਜਾਂ ਦੀ ਸਾਂਝੀ ਭਾਰੀ ਕੁਮਕ ਨੇ ਸਿੱਖਾਂ ਨੂੰ ਆ ਘੇਰਿਆ। ਖੂਨ-ਡੋਲ੍ਹਵੀਂ ਗਹਿਗੱਚ ਲੜਾਈ ਹੋਈ ਜਿਸ ਵਿਚ ਤਕਰੀਬਨ ੩੦ ਹਜ਼ਾਰ ਸਿੰਘ, ਸਿੰਘਣੀਆਂ ਅਤੇ ਭੁਝੰਗੀ ਸ਼ਹੀਦ ਹੋ ਗਏ। ਸਿੱਖ ਇਤਿਹਾਸ ਵਿਚ ਇਸ ਨੂੰ 'ਵੱਡਾ ਘੱਲੂਘਾਰਾ' ਕਰਕੇ ਜਾਣਿਆ ਜਾਂਦਾ ਹੈ। ਇਸੇ ਜੰਗ

ਵਿਚ ਹੀ ਅਕਾਲੀ ਫੂਲਾ ਸਿੰਘ ਦੇ ਪਿਤਾ ਜਥੇਦਾਰ ਈਸ਼ਰ ਸਿੰਘ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ। ਸਮੇਂ ਸਿਰ ਇਲਾਜ ਨਾ ਹੋਣ ਕਰਕੇ ਉਹ ਕੁਝ ਦਿਨਾਂ ਬਾਅਦ ਅਕਾਲ ਚਲਾਣਾ ਕਰ ਗਏ ਪਰੰਤੂ ਆਪਣੀ ਹਾਲਤ ਨੂੰ ਭਾਪਦਿਆਂ ਉਨ੍ਹਾਂ ਨੇ ਸਰੀਰ ਛੱਡਣ ਤੋਂ ਪਹਿਲਾਂ ਹੀ ਅਕਾਲੀ ਫੂਲਾ ਸਿੰਘ ਦੀ ਸਾਂਭ-ਸੰਭਾਲ ਦੀ ਜ਼ਿੰਮੇਵਾਰੀ ਆਪਣੇ ਇਕ ਸਾਥੀ ਬਾਬਾ ਨੈਣਾ ਸਿੰਘ (ਬਾਬਾ ਨਰੈਣ ਸਿੰਘ) ਨੂੰ ਸੌਂਪ ਦਿੱਤੀ।

ਭਾਈ ਨਰੈਣ ਸਿੰਘ ਨੇ ਬਾਲਕ ਫੂਲਾ ਸਿੰਘ ਨੂੰ ਬਚਪਨ ਵਿਚ ਧਾਰਮਿਕ ਵਿੱਦਿਆ ਦੇਣੀ ਅਰੰਭ ਕੀਤੀ। ਉਹ ਵਿਲੱਖਣ ਤੇ ਤੀਖਣ ਬੁੱਧੀ ਵਾਲਾ ਬਾਲਕ ਸੀ। ੧੦ ਸਾਲ ਦੀ ਉਮਰ ਵਿਚ ਹੀ ਉਸ ਨੇ ਨਿੱਤਨੇਮ ਦੀਆਂ ਬਾਣੀਆਂ, ਸਵੱਈਏ ਤੇ ਅਕਾਲ ਉਸਤਤਿ ਆਦਿ ਬਾਣੀਆਂ ਕੰਠ ਕਰ ਲਈਆਂ ਸਨ। ਜਿੰਨਾ ਵੀ ਸਮਾਂ ਉਸ ਨੂੰ ਮਿਲਦਾ ਸੀ ਉਹ ਗੁਰਬਾਣੀ ਦਾ ਪਾਠ ਕਰਨ ਵਿਚ ਹੀ ਖਰਚ ਕਰਦਾ ਸੀ।

ਅਕਾਲੀ ਫੂਲਾ ਸਿੰਘ ਨੇ ਅਜੇ ਜਵਾਨੀ ਵਿਚ ਪੈਰ ਧਰਿਆ ਹੀ ਸੀ ਕਿ ਉਸ ਦੀ ਬਿਰਧ ਮਾਤਾ ਪੌੜੀ ਤੋਂ ਡਿੱਗ ਕੇ ਅਕਾਲ ਚਲਾਣਾ ਕਰ ਗਈ। ਮਾਤਾ ਨੇ ਆਖਰੀ ਸਮੇਂ ਆਪਣੇ ਪੁੱਤਰ ਦਾ ਹੱਥ ਫੜ ਕੇ ਉਸ ਨੂੰ ਸਿੱਖੀ ਵਿਚ ਪਰਪੱਕ ਰਹਿਣ ਦੀ ਤੇ ਤਨ-ਮਨ-ਧਨ ਨਾਲ ਪੰਥ ਦੀ ਸੇਵਾ ਵਿਚ ਲੱਗੇ ਰਹਿਣ ਦੀ ਤਾਕੀਦ ਕੀਤੀ। ਅੱਜ ਖਾਲਸਾ ਪੰਥ ਵਿਚ ਅਜਿਹੀਆਂ ਵਿਰਲੀਆਂ ਹੀ ਮਾਂਵਾਂ ਹਨ। ਅਕਾਲੀ ਫੂਲਾ ਸਿੰਘ ਨੇ ਆਪਣੀ ਪੂਜਨੀਕ ਮਾਤਾ ਦੇ ਅੰਤਮ ਸਸਕਾਰ ਤੋਂ ਬਾਅਦ ਆਪਣਾ ਜੀਵਨ ਪੰਥ ਦੀ ਸੇਵਾ ਵਿਚ ਲਾਉਣ ਦਾ ਫੈਸਲਾ ਕਰ ਲਿਆ। ਉਨ੍ਹਾਂ ਨੇ ਸਭ ਤੋਂ ਪਹਿਲਾਂ ਬਾਬਾ ਨਰੈਣ ਸਿੰਘ ਦੇ ਡੇਰੇ ਜਾ ਕੇ ਅਕਾਲੀ ਸ਼ਸਤਰ-ਬਸਤਰ ਪਹਿਨ ਲਏ ਤੇ ਸਿੰਘ ਸਜ ਕੇ ਤਿਆਰ-ਬਰ-ਤਿਆਰ ਹੋ ਗਏ। ਇਸ ਸੰਪ੍ਰਦਾ ਦੀ ਮਰਯਾਦਾ ਅਨੁਸਾਰ ਉਨ੍ਹਾਂ ਨੇ ਆਪਣਾ ਘਰ-ਬਾਰ ਤੇ ਜ਼ਮੀਨ-ਜਾਇਦਾਦ ਪਿੰਡ ਵਾਲਿਆਂ ਦੇ ਹਵਾਲੇ ਕਰ ਦਿੱਤੀ ਅਤੇ ਪੰਥ ਦੀ ਸੇਵਾ ਹਿੱਤ ਸਭ ਝੰਜਟਾਂ ਤੋਂ ਵਿਹਲੇ ਹੋ ਗਏ। ਉਨ੍ਹਾਂ ਅੱਗੇ ਇਹ ਸਿਧਾਂਤ ਸਪੱਸ਼ਟ ਸੀ ਕਿ ਸਿਰ ਦਿੱਤੇ ਬਗੈਰ ਧਰਮ ਨੂੰ ਬਚਾਇਆ ਨਹੀਂ ਜਾ ਸਕਦਾ। ਇਹ ਪਰੰਪਰਾ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਤੋਂ ਹੀ ਅਰੰਭ ਹੋਈ ਸੀ। ਬਾਬਾ ਨਰੈਣ ਸਿੰਘ ਦੇ ਜਥੇ ਨਾਲ ਰਲ ਕੇ ਆਪ ਸ੍ਰੀ ਅਨੰਦਪੁਰ ਸਾਹਿਬ ਆ ਬਿਰਾਜੇ। ਬਾਬਾ ਨਰੈਣ ਸਿੰਘ ਦਾ ਜਥਾ ਸ਼ਹੀਦਾਂ ਦੀ ਮਿਸਲ ਦਾ ਅੰਸ਼ ਸੀ ਇਸ ਲਈ ਅਕਾਲੀ ਫੂਲਾ ਸਿੰਘ ਵੀ ਸ਼ਹੀਦਾਂ ਦੀ ਮਿਸਲ ਵਿਚ ਸ਼ਾਮਲ ਹੋ ਗਏ ਸਨ। ਇਸ ਮਿਸਲ ਵਿਚ ਰਹਿੰਦਿਆਂ ਆਪ ਨੂੰ ਕਈ ਵਾਰ ਕਰਤੱਬ ਵਿਖਾਉਣ ਦਾ ਸਮਾਂ ਮਿਲਿਆ। ਅਕਾਲੀ ਫੂਲਾ ਸਿੰਘ ਦੀ ਸਿਆਣਪ, ਦ੍ਰਿੜ੍ਹਤਾ, ਦਲੇਰੀ ਅਤੇ ਸਿੱਖੀ ਸਿਦਕ ਕਾਰਨ ਬਾਬਾ ਨਰੈਣ ਸਿੰਘ ਤੋਂ ਬਾਅਦ ਅਕਾਲੀ ਫੂਲਾ ਸਿੰਘ ਉਨ੍ਹਾਂ ਦੇ ਜਥੇ ਦੇ ਜਥੇਦਾਰ ਥਾਪੇ ਗਏ। ਉਦੋਂ ਇਨ੍ਹਾਂ ਦੀ ਉਮਰ ਲੱਗਭਗ ੩੦ ਕੁ ਵਰ੍ਹਿਆਂ ਦੀ ਹੋਵੇਗੀ। ਇਹ ਉਹ ਸਮਾਂ ਸੀ ਜਦੋਂ ਮਿਸਲਾਂ ਨੇ ਪੰਜਾਬ ਦੇ ਵੱਖ-ਵੱਖ ਹਿੱਸਿਆਂ ਵਿਚ ਆਪਣਾ ਅਧਿਕਾਰ ਜਮਾਉਣਾ ਸ਼ੁਰੂ ਕਰ ਦਿੱਤਾ ਸੀ। ਸ਼ਹੀਦਾਂ ਦੀ ਮਿਸਲ ਦੇ ਕਬਜ਼ੇ ਵਿਚ ਸ਼ਾਹਜਾਦਪੁਰ, ਮਾਜਰੀ, ਕੇਸਰੀ ਆਦਿ ਦੇ ਇਲਾਕੇ ਸਨ। ਇਸ ਮਿਸਲ ਦਾ ਸਰਦਾਰ ਭਾਈ ਕਰਮ ਸਿੰਘ ਸੀ। ੧੮੫੧ ਬਿਕ੍ਰਮੀ ਵਿਚ ਉਸ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ

ਸ. ਗੁਲਾਬ ਸਿੰਘ ਮਿਸਲਦਾਰ ਬਣਿਆ। ੧੭੯੯ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ 'ਤੇ ਕਬਜ਼ਾ ਕਰ ਕੇ ਸਿੱਖ ਰਾਜ ਦੀ ਬੁਨਿਆਦ ਰੱਖੀ। ਸ਼ਹੀਦਾਂ ਦੀ ਮਿਸਲ ਦਾ ਸਰਦਾਰ ਗੁਲਾਬ ਸਿੰਘ ਬਹੁਤ ਚੰਗਾ ਸੂਝਵਾਨ ਪ੍ਰਬੰਧਕ ਨਹੀਂ ਸੀ। ਅਕਾਲੀ ਫੂਲਾ ਸਿੰਘ ਆਪਣੇ ਆਪ ਨੂੰ ਸਮੁੱਚੇ ਪੰਥ ਦੇ ਸੇਵਾਦਾਰ ਸਮਝਦੇ ਸਨ, ਇਸ ਲਈ ੧੮੫੭ ਬਿਕ੍ਰਮੀ ਅਰਥਾਤ ੧੮੦੦ ਈ. ਵਿਚ ਉਹ ਆਪਣੇ ਜਥੇ ਸਮੇਤ ਸ੍ਰੀ ਅੰਮ੍ਰਿਤਸਰ ਦੀ ਸੇਵਾ ਵਿਚ ਪਹੁੰਚ ਗਏ। ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਸ੍ਰੀ ਅੰਮ੍ਰਿਤਸਰ 'ਤੇ ਚੜ੍ਹਾਈ ਕੀਤੀ ਤਾਂ ਅਕਾਲੀ ਫੂਲਾ ਸਿੰਘ ਦੋਵਾਂ ਧਿਰਾਂ ਦੇ ਵਿਚਕਾਰ ਖੜ੍ਹੇ ਹੋ ਗਏ। ਸਿੱਖਾਂ ਨੂੰ ਸਿੱਖਾਂ ਨਾਲ ਲੜਨ ਤੋਂ ਰੋਕਿਆ ਅਤੇ ਮਿਸਲ ਦੇ ਸਰਦਾਰਾਂ ਨਾਲ ਮਹਾਰਾਜਾ ਰਣਜੀਤ ਸਿੰਘ ਦੀ ਸੁਲ੍ਹਾ ਕਰਵਾ ਦਿੱਤੀ। ਮਹਾਰਾਜਾ ਸਾਹਿਬ ਨੇ ਜਿੱਥੇ ਭੰਗੀ ਸਰਦਾਰਾਂ ਨੂੰ ਬਹੁਤ ਸਾਰੀ ਜਾਗੀਰ ਦੇ ਦਿੱਤੀ ਉੱਥੇ ਅਕਾਲੀ ਜਥੇ ਦੇ ਨਾਂ ਵੀ ਜਾਗੀਰ ਲਾਈ। ੧੮੬੪ ਬਿਕ੍ਰਮੀ ਅਰਥਾਤ ੧੮੦੭ ਈ. ਵਿਚ ਅਕਾਲੀ ਫੂਲਾ ਸਿੰਘ ਨੇ ਆਪਣੇ ਜਥੇ ਸਮੇਤ ਕਸੂਰ ਦੀ ਜੰਗ ਵਿਚ ਮਹਾਰਾਜਾ ਸਾਹਿਬ ਦੀ ਸਹਾਇਤਾ ਕੀਤੀ। ਅਕਾਲੀ ਫੂਲਾ ਸਿੰਘ ਦੀ ਅਗਵਾਈ ਵਿਚ ਨਿਹੰਗ ਸਿੰਘਾਂ ਨੇ ਕਸੂਰ ਦੀ ਜੰਗ ਵਿਚ ਜੋ ਜੌਹਰ ਵਿਖਾਏ ਉਸ ਨਾਲ ਮਹਾਰਾਜਾ ਸਾਹਿਬ ਦੇ ਮਨ ਉਤੇ ਅਕਾਲੀ ਸਿੰਘਾਂ ਦੀ ਬਹਾਦਰੀ ਦਾ ਸਿੱਕਾ ਬੈਠ ਗਿਆ। ਉਨ੍ਹਾਂ ਨੇ ਅਕਾਲੀ ਜਥੇ ਦੇ ਲੰਗਰ ਦੀ ਸੇਵਾ ਲਈ ਹੋਰ ਜਾਗੀਰ ਵਧਾ ਦਿੱਤੀ। ਇਸ ਕਰ ਕੇ ਉਨ੍ਹਾਂ ਦੇ ਜਥੇ ਦੀ ਗਿਣਤੀ ਵਿਚ ਦਿਨੋਂ-ਦਿਨ ਵਾਧਾ ਹੋਣ ਲੱਗ ਪਿਆ। ਹੁਣ ਇਹ ਮਿਸਲ ਇਕ ਮਜ਼ਬੂਤ ਬਾਹੂਬਲ ਵਾਲੀ ਅਤੇ ਸ਼ਕਤੀਸ਼ਾਲੀ ਫੌਜ ਹੀ ਬਣ ਗਈ ਸੀ ਜਿਸ ਤੋਂ ਸਾਰੇ ਹੀ ਭੈ ਖਾਣ ਲੱਗ ਪਏ ਸਨ।

ਸਤਲੁਜ ਦੇ ਦੱਖਣ ਵੱਲ ਦੀਆਂ ਫੂਲਕੀਆ ਸਿੱਖ ਰਿਆਸਤਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਸ਼ਕਤੀ ਨੂੰ ਵਧਦਿਆਂ ਦੇਖ ਕੇ ਅੰਗਰੇਜ਼ ਸਰਕਾਰ ਦੀ ਸ਼ਰਨ ਲੈ ਲਈ। ਅੰਗਰੇਜ਼ ਸਰਕਾਰ ਮਹਾਰਾਜਾ ਰਣਜੀਤ ਸਿੰਘ ਨੂੰ ਦੱਖਣੀ ਸੀਮਾ ਸਤਲੁਜ ਤਕ ਹੀ ਸੀਮਤ ਰੱਖਣਾ ਚਾਹੁੰਦੀ ਸੀ। ਇਸ ਮੰਤਵ ਲਈ ਮਹਾਰਾਜੇ ਨਾਲ ਗੱਲਬਾਤ ਕਰਨ ਵਾਸਤੇ ਮਿਸਟਰ ਮੈਟਕਾਫ਼ ਨੂੰ ਭੇਜਿਆ ਗਿਆ। ੧੧ ਸਤੰਬਰ, ੧੮੦੮ ਈ. ਨੂੰ ਮਿਸਟਰ ਮੈਟਕਾਫ਼ ਮਹਾਰਾਜਾ ਸਾਹਿਬ ਨੂੰ ਕਸੂਰ ਵਿਖੇ ਮਿਲਿਆ। ਮਹਾਰਾਜਾ ਰਣਜੀਤ ਸਿੰਘ ਸਤਲੁਜ ਪਾਰ ਪੂਰਬ-ਦੱਖਣ ਵੱਲ ਦਰਿਆ ਜਮਨਾ ਨੂੰ ਸਿੱਖ ਰਾਜ ਦੀ ਹੱਦ ਬਣਾਉਣਾ ਚਾਹੁੰਦੇ ਸਨ। ਇਸ ਲਈ ਉਹ ਕਾਫੀ ਦੇਰ ਤਕ ਮਿਸਟਰ ਮੈਟਕਾਫ਼ ਨਾਲ ਕੋਈ ਪੱਕਾ ਸਮਝੌਤਾ ਕਰਨ ਤੋਂ ਟਲਦੇ ਰਹੇ। ਉਨ੍ਹਾਂ ਨੇ ਸਤਲੁਜ ਤੋਂ ਪਾਰ ਹਮਲਾ ਕਰ ਕੇ ਕਈ ਇਲਾਕੇ ਵੀ ਆਪਣੇ ਕਬਜ਼ੇ ਵਿਚ ਕਰ ਲਏ ਸਨ। ਉੱਧਰ ਯੂਨਾਨੀ ਸ਼ਕਤੀਸ਼ਾਲੀ ਜਰਨੈਲ ਨੈਪੋਲੀਅਨ ਦੀ ਨਿੱਤ ਵਧਦੀ ਸ਼ਕਤੀ ਤੋਂ ਵੀ ਅੰਗਰੇਜ਼ ਭੈਭੀਤ ਸਨ, ਇਸ ਲਈ ਕੂਟਨੀਤੀ ਅਧੀਨ ਅੰਗਰੇਜ਼ ਵਕਤੀ ਤੌਰ ਉੱਤੇ ਮਹਾਰਾਜਾ ਰਣਜੀਤ ਸਿੰਘ ਨਾਲ ਸੰਧੀ ਕਰ ਕੇ ਉਸ ਨੂੰ ਅੱਗੇ ਵਧਣ ਤੋਂ ਰੋਕਣ ਅਤੇ ਉਸ ਦਾ ਸਹਿਯੋਗ ਪ੍ਰਾਪਤ ਕਰ ਕੇ ਨੈਪੋਲੀਅਨ ਦਾ ਮੁਕਾਬਲਾ ਕਰਨ ਲਈ ਵਿਉਂਤਬੰਦੀ ਕਰ ਰਹੇ ਸਨ। ਅਚਾਨਕ ਨੈਪੋਲੀਅਨ ਦੇ ਮਰਨ ਤੋਂ ਬਾਅਦ ਅੰਗਰੇਜ਼ਾਂ ਦੇ ਹੌਂਸਲੇ ਵਧ ਗਏ ਸਨ। ਉੱਧਰ ਪੂਰਬੀ ਰਿਆਸਤਾਂ (ਫੂਲਕੀਆ) ਆਪਣੇ ਭਰਾਵਾਂ ਨਾਲ

ਰਲ ਕੇ ਰਾਜ ਕਰਨ ਦੀ ਥਾਂ ਅੰਗਰੇਜ਼ਾਂ ਦੀ ਗ਼ੁਲਾਮੀ ਕਬੂਲ ਕਰ ਬੈਠੀਆਂ ਸਨ ਜਿਸ ਫਲਸਰੂਪ ਮਹਾਰਾਜਾ ਰਣਜੀਤ ਸਿੰਘ ਨੂੰ ਆਪਣਾ ਇਰਾਦਾ ਬਦਲਣਾ ਪਿਆ ਤੇ ਉਹ ਸਤਲੁਜ ਪਾਰ ਕਰ ਕੇ ਸ੍ਰੀ ਅੰਮ੍ਰਿਤਸਰ ਪਹੁੰਚ ਗਏ। ਇੱਥੇ ਹੀ ਮੈਟਕਾਫ਼ ਉਨ੍ਹਾਂ ਨੂੰ ਫਿਰ ਆ ਕੇ ਮਿਲਿਆ। ਇਹ ਮੁਸਲਮਾਨਾਂ ਦੇ ਤਾਜੀਆ ਦੇ ਦਿਨ ਸਨ। ਮੈਟਕਾਫ ਦੇ ਸਿਪਾਹੀਆਂ ਵਿਚ ਇਕ ਪਲਟਨ ਸ਼ੀਆ ਮੁਸਲਮਾਨਾਂ ਦੀ ਵੀ ਸੀ। ਉਨ੍ਹਾਂ ਨੇ ਧੂਮ-ਧਾਮ ਨਾਲ ਸ੍ਰੀ ਅੰਮ੍ਰਿਤਸਰ ਵਿਚ ਤਾਜੀਆ ਕੱਢਿਆ। ਜਦੋਂ ਉਹ ਸ੍ਰੀ ਦਰਬਾਰ ਸਾਹਿਬ ਦੇ ਨੇੜੇ ਆਏ ਤਾਂ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧਕਾਂ-ਸੇਵਾਦਾਰਾਂ ਨੇ ਉਨ੍ਹਾਂ ਨੂੰ ਸ਼ੋਰ ਮਚਾਉਣ ਤੋਂ ਰੋਕਿਆ ਕਿਉਂਕਿ ਉਸ ਸਮੇਂ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਧਾਰਮਿਕ ਸਮਾਗਮ ਚੱਲ ਰਿਹਾ ਸੀ। ਤਾਜੀਆ ਦੇ ਸ਼ੋਰ ਕਾਰਨ ਇਸ ਵਿਚ ਵਿਘਨ ਪੈਂਦਾ ਸੀ। ਇਸ ’ਤੇ ਸਿੱਖਾਂ ਨਾਲ ਉਨ੍ਹਾਂ ਦਾ ਝਗੜਾ ਹੋ ਗਿਆ। ਅਕਾਲੀ ਫੂਲਾ ਸਿੰਘ ਨੂੰ ਜਦੋਂ ਖ਼ਬਰ ਹੋਈ ਤਾਂ ਉਹ ਵੀ ਕੁਝ ਅਕਾਲੀਆਂ ਨੂੰ ਨਾਲ ਲੈ ਕੇ ਪਹੁੰਚ ਗਏ। ਮਹਾਰਾਜਾ ਰਣਜੀਤ ਸਿੰਘ ਨੂੰ ਇਸ ਘਟਨਾ ਦੀ ਸੂਚਨਾ ਦਿੱਤੀ ਗਈ ਤਾਂ ਉਨ੍ਹਾਂ ਨੇ ਆਪ ਆ ਕੇ ਲੜਾਈ ਬੰਦ ਕਰਵਾਈ ਅਤੇ ਮਿਸਟਰ ਮੈਟਕਾਫ਼ ਨੂੰ ਸਿੱਖਾਂ ਦੀ ਧਾਰਮਿਕ ਭਾਵਨਾ ਤੋਂ ਜਾਣੂ ਕਰਵਾ ਕੇ ਸ਼ਾਂਤ ਕੀਤਾ। ਉਸ ਸਮੇਂ ਸਤਲੁਜ ਪਾਰ ਦੀਆਂ ਰਿਆਸਤਾਂ ਜੇ ਅੰਗਰੇਜ਼ਾਂ ਦੀ ਅਧੀਨਗੀ ਕਬੂਲਣ ਦੀ ਥਾਂ ਆਪਣੇ ਭਰਾਵਾਂ ਨਾਲ ਮਿਲ ਕੇ ਅਜ਼ਾਦੀ ਦਾ ਅਨੰਦ ਮਾਣਦੀਆਂ ਤਾਂ ਪੰਜਾਬ ਦਾ ਹੀ ਨਹੀਂ ਸਗੋਂ ਭਾਰਤ ਦਾ ਇਤਿਹਾਸ ਹੋਰ ਹੋਣਾ ਸੀ।

ਅੰਗਰੇਜ਼ਾਂ ਨਾਲ ਮਹਾਰਾਜਾ ਰਣਜੀਤ ਸਿੰਘ ਦੀ ਸੰਧੀ ਤੋਂ ਬਾਅਦ ਅਕਾਲੀ ਫੂਲਾ ਸਿੰਘ ੧੮੦੯ ਈ. ਵਿਚ ਦਮਦਮਾ ਸਾਹਿਬ ਆ ਗਏ। ਇਸ ਇਲਾਕੇ ਵਿਚ ਕੈਪਟਨ ਵਾਈਟ ਹੱਦਬੰਦੀ ਕਾਇਮ ਕਰਨ ਲਈ ਕਛਾਈ ਕਰ ਰਿਹਾ ਸੀ। ਲੋਕਾਂ ਵਿਚ ਅਫਵਾਹ ਫੈਲ ਗਈ ਕਿ ਅੰਗਰੇਜ਼ ਪੰਜਾਬ ਦਾ ਨਕਸ਼ਾ ਤਿਆਰ ਕਰ ਰਹੇ ਹਨ। ਉਹ ਥੋੜ੍ਹੇ ਚਿਰ ਵਿਚ ਹੀ ਪੰਜਾਬ ’ਤੇ ਕਬਜ਼ਾ ਕਰ ਲੈਣਗੇ। ਇਸ ਦੀ ਪੜਤਾਲ ਕਰਨ ਲਈ ਅਕਾਲੀ ਜੀ ਆਪਣੇ ਜਥੇ ਸਮੇਤ ਤੁਰ ਪਏ। ਪਿੰਡ ਚਾਉਂਕੇ ਦੇ ਨੇੜੇ ਉਨ੍ਹਾਂ ਨੇ ਕੈਪਟਨ ਵਾਈਟ ਦਾ ਕੈਂਪ ਲੱਗਿਆ ਵੇਖਿਆ ਤਾਂ ਇਸ ’ਤੇ ਹਮਲਾ ਕਰ ਦਿੱਤਾ। ਦਮਦਮਾ ਸਾਹਿਬ ਰਹਿੰਦਿਆਂ ਉਨ੍ਹਾਂ ਨੇ ਮਾਲਵੇ ਦੇ ਪਿੰਡਾਂ ਦਾ ਦੌਰਾ ਕਰਨਾ ਸ਼ੁਰੂ ਕਰ ਦਿੱਤਾ ਅਤੇ ਲੋਕਾਂ ਤੋਂ ਜਥੇ ਦੀ ਲੋੜ ਲਈ ਉਹ ਰਸਦ-ਪਾਣੀ ਦੀ ਉਗਰਾਹੀ ਕਰਦੇ। ਅੰਗਰੇਜ਼ਾਂ ਨੂੰ ਉਨ੍ਹਾਂ ਦਾ ਇਸ ਤਰ੍ਹਾਂ ਆਪਣੇ ਇਲਾਕੇ ਵਿਚ ਫਿਰਨਾ ਚੰਗਾ ਨਹੀਂ ਸੀ ਲੱਗਦਾ। ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ’ਤੇ ਜ਼ੋਰ ਪਾਇਆ ਕਿ ਅਕਾਲੀ ਫੂਲਾ ਸਿੰਘ ਨੂੰ ਉਨ੍ਹਾਂ ਹਵਾਲੇ ਕੀਤਾ ਜਾਵੇ। ਮਹਾਰਾਜੇ ਨੇ ਉਨ੍ਹਾਂ ਦੀ ਮੰਗ ਪੂਰੀ ਕਰਨ ਦੀ ਥਾਂ ਅਕਾਲੀ ਜੀ ਨੂੰ ਬੇਨਤੀ ਕੀਤੀ ਕਿ ਉਹ ਸਿੱਖ ਰਾਜ ਦੇ ਇਲਾਕੇ ਵਿਚ ਹੀ ਰਹਿਣ ਅਤੇ ਇਸ ਰਾਜ ਦੀ ਮਜ਼ਬੂਤੀ ਲਈ ਸ਼ਕਤੀ ਕੇਂਦ੍ਰਿਤ ਕੀਤੀ ਜਾਵੇ। ਉਨ੍ਹਾਂ ਦੀਆਂ ਲੋੜਾਂ ਦੀ ਪੂਰਤੀ ਸਰਕਾਰ ਕਰੇਗੀ। ਇਸ ’ਤੇ ਅਕਾਲੀ ਫੂਲਾ ਸਿੰਘ ਸ੍ਰੀ ਅੰਮ੍ਰਿਤਸਰ ਜਾ ਬਿਰਾਜੇ। ਮਹਾਰਾਜਾ ਰਣਜੀਤ ਸਿੰਘ ਨੇ ਉਨ੍ਹਾਂ ਨੂੰ ਅਕਾਲੀ ਸਿੰਘਾਂ ਦਾ ਮੁਖੀ ਮੰਨ ਲਿਆ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਸਾਰਾ ਪ੍ਰਬੰਧ ਉਨ੍ਹਾਂ ਨੂੰ ਸੌਂਪ ਦਿੱਤਾ। ਇਸ ਦੇ ਬਾਵਜੂਦ ਵੀ ਅਕਾਲੀ ਫੂਲਾ ਸਿੰਘ ਨੇ ਮਹਾਰਾਜਾ ਸਾਹਿਬ ਦੀ ਅਧੀਨਗੀ ਕਬੂਲ

ਨਹੀਂ ਕੀਤੀ। ਉਹ ਆਪਣੇ ਆਪ ਨੂੰ ਪੰਥ ਦਾ ਸੁਤੰਤਰ ਸੇਵਕ ਹੀ ਸਮਝਦੇ ਸਨ। ਡੋਗਰਿਆਂ ਨੂੰ ਅਹੁਦੇ ਦੇਣ ਕਰਕੇ ਅਤੇ ਮੋਰਾਂ ਨਾਲ ਸੰਬੰਧ ਰੱਖਣ ਕਰਕੇ ਅਕਾਲੀ ਫੂਲਾ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਸ੍ਰੀ ਅਕਾਲ ਤਖਤ ਸਾਹਿਬ 'ਤੇ ਤਲਬ ਕੀਤਾ ਅਤੇ ਉਨ੍ਹਾਂ ਨੂੰ ਤਾੜਨਾ ਕੀਤੀ। ਇਕ ਬਾਦਸ਼ਾਹ ਜਿਸ ਤੋਂ ਸਾਰਾ ਪੰਜਾਬ ਕੰਬਦਾ ਸੀ ਉਸ ਨੂੰ ਇਕ ਜਥੇਦਾਰ ਦਾ ਸ੍ਰੀ ਅਕਾਲ ਤਖਤ ਸਾਹਿਬ 'ਤੇ ਤਲਬ ਕਰਨਾ ਆਤਮਿਕ ਉਚਤਾ ਦੀ ਅਦੁੱਤੀ ਮਿਸਾਲ ਸੀ। ਦੂਜੇ ਪਾਸੇ ਮਹਾਰਾਜਾ ਰਣਜੀਤ ਸਿੰਘ ਨੇ ਇਕ ਬਾਦਸ਼ਾਹ ਹੁੰਦੇ ਹੋਏ ਉਨ੍ਹਾਂ ਦੇ ਹੁਕਮ ਨੂੰ ਸਿਰ-ਮੱਥੇ ਮੰਨਿਆ ਅਤੇ ਆਪਣੇ ਆਪ ਨੂੰ ਇਕ ਨਿਮਾਣੇ ਸਿੱਖ ਵਜੋਂ ਗੁਰੂ ਸਾਹਿਬ ਦੇ ਤਖਤ ਦੇ ਸਨਮੁਖ ਪੇਸ਼ ਕੀਤਾ। ਇਹ ਦੋਵੇਂ ਰੂਪ ਸਿੱਖੀ ਆਦਰਸ਼ ਦੀਆਂ ਉੱਤਮ ਉਦਾਹਰਨਾਂ ਹਨ।

ਮੁਲਤਾਨ 'ਤੇ ਕਬਜ਼ਾ ਕਰਨ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਪਿਸ਼ਾਵਰ ਤੇ ਕਸ਼ਮੀਰ ਨੂੰ ਆਪਣੇ ਰਾਜ ਵਿਚ ਮਿਲਾਉਣਾ ਚਾਹੁੰਦਾ ਸੀ। ਪਿਸ਼ਾਵਰ ਇਲਾਕੇ ਦੇ ਪੂਰਬ ਵੱਲ ਸਿੰਧ ਦਰਿਆ ਵਗਦਾ ਹੈ ਤੇ ਦੱਖਣ ਵੱਲ ਲੁੰਡਾ ਦਰਿਆ ਪੱਛਮ ਤੋਂ ਪੂਰਬ ਵੱਲ ਵਗਦਾ ਹੈ। ਨਵੰਬਰ, ੧੮੧੮ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਪਿਸ਼ਾਵਰ 'ਤੇ ਚੜ੍ਹਾਈ ਕਰ ਦਿੱਤੀ। ਅਟਕ ਦਰਿਆ 'ਤੇ ਬੇੜੀਆਂ ਦਾ ਪੁਲ ਬਣਾਇਆ ਗਿਆ। ਹਮਲੇ ਦੀ ਖ਼ਬਰ ਸੁਣ ਕੇ ਪਠਾਣਾਂ ਨੇ ਖੈਰਾਬਾਦ ਦੀਆਂ ਪਹਾੜੀਆਂ ਵਿਚ ਮੋਰਚੇ ਲਾ ਲਏ ਸਨ। ਮਹਾਰਾਜਾ ਸਾਹਿਬ ਨੇ ਪਹਿਲਾਂ ਅਕਾਲੀ ਫੂਲਾ ਸਿੰਘ ਅਤੇ ਸਰਦਾਰ ਮਹਿਤਾਬ ਸਿੰਘ ਨਾਖੇਰੀਆ ਦਾ ਜਥਾ ਅਟਕ ਤੋਂ ਪਾਰ ਭੇਜਿਆ। ਉਨ੍ਹਾਂ ਦੇ ਅੱਗੇ ਪਠਾਣ ਟਿਕ ਨਾ ਸਕੇ ਅਤੇ ਈਨ ਮੰਨ ਲਈ। ਇਸ ਤੋਂ ਬਾਅਦ ਉਨ੍ਹਾਂ ਨੇ ਚਮਕਾਣੀਆਂ ਦੇ ਸਥਾਨ 'ਤੇ ਰਸਤਾ ਰੋਕਣ ਦਾ ਯਤਨ ਕੀਤਾ। ਅਕਾਲੀ ਫੂਲਾ ਸਿੰਘ ਨੇ ਰਾਤੋ-ਰਾਤ ਉਨ੍ਹਾਂ 'ਤੇ ਧਾਵਾ ਬੋਲ ਦਿੱਤਾ ਤੇ ਉਹ ਸਾਰੇ ਡਰਦੇ ਮਾਰੇ ਇਧਰ-ਉਧਰ ਨੱਸ ਗਏ। ਹੁਣ ਬਾਕੀ ਸਿੱਖ ਫੌਜਾਂ ਅਟਕ ਤੋਂ ਪਾਰ ਹੋ ਕੇ ਖੈਰਾਬਾਦ ਅਤੇ ਜਹਾਂਗੀਰੇ ਦੇ ਕਿਲ੍ਹਿਆਂ 'ਤੇ ਕਬਜ਼ਾ ਕਰ ਕੇ ਪਿਸ਼ਾਵਰ ਵੱਲ ਵਧਣ ਲੱਗੀਆਂ। ਪਿਸ਼ਾਵਰ ਦਾ ਗਵਰਨਰ ਯਾਰ ਮੁਹੰਮਦ ਖਾਨ ਜੋ ਕਿ ਫਤਿਹ ਖਾਨ ਦਾ ਭਰਾ ਸੀ, ਖਾਲਸੇ ਦੇ ਪਹੁੰਚਣ ਤੋਂ ਪਹਿਲਾਂ ਹੀ ਸ਼ਹਿਰ ਖਾਲੀ ਕਰ ਕੇ ਦੌੜ ਗਿਆ। ੨੦ ਨਵੰਬਰ, ੧੮੧੮ ਈ. ਨੂੰ ਖਾਲਸਾ ਫੌਜ ਨੇ ਪਿਸ਼ਾਵਰ 'ਤੇ ਕਬਜ਼ਾ ਕਰ ਲਿਆ। ਅਗਲੇ ਦਿਨ ਮਹਾਰਾਜਾ ਰਣਜੀਤ ਸਿੰਘ ਉੱਥੇ ਪਹੁੰਚੇ ਤੇ ਕਈ ਦਿਨ ਉੱਥੇ ਠਹਿਰ ਕੇ ਦਰਬਾਰ ਲਾਉਂਦੇ ਰਹੇ ਤੇ ਲੋਕਾਂ ਨੂੰ ਮਿਲਦੇ ਰਹੇ। ਪਿਸ਼ਾਵਰ ਵਿਚ ਹੀ ਯਾਰ ਮੁਹੰਮਦ ਖਾਨ ਦੇ ਭਰਾ ਦੋਸਤ ਮੁਹੰਮਦ ਖਾਨ ਨੇ ਆਪਣੇ ਵਕੀਲਾਂ ਰਾਹੀਂ ੫੦,੦੦੦ ਰੁਪਿਆ, ਕਾਬਲੀ ਮੇਵੇ ਅਤੇ ੧੦੦ ਪਹਾੜੀ ਘੋੜੇ ਮਹਾਰਾਜਾ ਸਾਹਿਬ ਨੂੰ ਨਜ਼ਰਾਨਾ ਭੇਜਿਆ ਅਤੇ ਤਿੰਨ ਲੱਖ ਰੁਪਿਆ ਸਾਲਾਨਾ ਮਾਲੀਆ ਦੇਣ ਦਾ ਇਕਰਾਰ ਕਰ ਕੇ ਪਿਸ਼ਾਵਰ ਦੀ ਹਕੂਮਤ ਬਖ਼ਸ਼ਣ ਲਈ ਬੇਨਤੀ- ਪੱਤਰ ਭੇਜਿਆ। ਮਹਾਰਾਜਾ ਸਾਹਿਬ ਨੇ ਉਨ੍ਹਾਂ ਦੀ ਇਹ ਮੰਗ ਮੰਨ ਲਈ ਤੇ ਫੌਜਾਂ ਸਮੇਤ ਲਾਹੌਰ ਵਾਪਸ ਆ ਗਏ।

ਇਸ ਤੋਂ ਅਗਲੇ ਸਾਲ ੧੮੧੯ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ 'ਤੇ ਹਮਲੇ ਦੀ ਯੋਜਨਾ ਬਣਾਈ। ਇਕ ਜਥਾ ਦੀਵਾਨ ਚੰਦ ਦੀ ਅਗਵਾਈ ਹੇਠ ਅੱਗੇ

ਭੇਜਿਆ ਗਿਆ ਤੇ ਦੂਜਾ ਜਥਾ ਸ਼ਹਿਜ਼ਾਦਾ ਖੜਕ ਸਿੰਘ ਤੇ ਅਕਾਲੀ ਫੂਲਾ ਸਿੰਘ ਦੀ ਕਮਾਨ ਹੇਠ ਘੱਲਿਆ ਗਿਆ। ਰਾਜੌਰੀ ਦੇ ਹਾਕਮ ਨੇ ਤਾਂ ਲੜਾਈ ਤੋਂ ਬਿਨਾਂ ਹੀ ਖਾਲਸੇ ਦੀ ਈਨ ਮੰਨ ਲਈ। ਪੁਣਛ ਦੇ ਹਾਕਮ ਜ਼ਬਰਦਸਤ ਖਾਨ ਨੇ ਤਰੀ ਦੇ ਕਿਲ੍ਹੇ ਵਿਚ ਫੌਜ ਇਕੱਠੀ ਕਰ ਲਈ ਤੇ ਸਿੱਖਾਂ ਦਾ ਮੁਕਾਬਲਾ ਕੀਤਾ। ਅਕਾਲੀ ਫੂਲਾ ਸਿੰਘ ਦੇ ਜਥੇ ਨੇ ਕਿਲ੍ਹੇ ਨੂੰ ਘੇਰ ਲਿਆ ਤੇ ਬਾਰੂਦ ਨਾਲ ਇਕ ਬਾਹੀ ਉਡਾ ਕੇ ਜਬਰਦਸਤ ਖਾਨ ਅਤੇ ਉਸ ਦੇ ਸਾਥੀਆਂ ਨੂੰ ਗ੍ਰਿਫਤਾਰ ਕਰ ਲਿਆ। ਫੌਜਾਂ ਜਦੋਂ ਪੀਰ ਪੰਜਾਲ ਦੀ ਚੋਟੀ ਵੱਲ ਜਾਣ ਲਈ ਦਰਿਆ ਵਿੱਚੋਂ ਲੰਘਣ ਲੱਗੀਆਂ ਤਾਂ ਪਠਾਣਾਂ ਨੂੰ ਖ਼ਬਰ ਹੋ ਗਈ। ਉਨ੍ਹਾਂ ਨੇ ਦੋਵੇਂ ਪਾਸਿਓਂ ਪਹਾੜੀਆਂ ’ਤੇ ਚੜ੍ਹ ਕੇ ਸਿੱਖਾਂ ’ਤੇ ਗੋਲੀਆਂ ਵਰਸਾਉਣੀਆਂ ਸ਼ੁਰੂ ਕਰ ਦਿੱਤੀਆਂ। ਕੋਈ ਵਾਹ ਨਾ ਜਾਂਦੀ ਵੇਖ ਕੇ ਅਕਾਲੀ ਫੂਲਾ ਸਿੰਘ ਨੇ ਆਪਣੇ ਜਥੇ ਨੂੰ ਪਹਾੜੀਆਂ ਦੀਆਂ ਚੋਟੀਆਂ ’ਤੇ ਚੜ੍ਹ ਕੇ ਮੋਰਚੇ ਛਡਾਉਣ ਦਾ ਹੁਕਮ ਦਿੱਤਾ। ਤੀਜੇ ਪਹਿਰ ਤਕ ਇਹ ਜਥਾ ਪਹਾੜੀਆਂ ਦੇ ਉੱਪਰ ਪਹੁੰਚਿਆ ਤੇ ਹੱਥੋ-ਹੱਥ ਲੜਾਈ ਕਰ ਕੇ ਮੋਰਚੇ ਛੁਡਵਾਏ। ਬਹੁਤ ਸਾਰੇ ਪਠਾਣ ਮਾਰੇ ਗਏ ਤੇ ਬਾਕੀ ਦੌੜ ਗਏ। ਅਕਾਲੀਆਂ ਨੇ ਇਨ੍ਹਾਂ ਸਾਰੇ ਲੱਕੜ ਦੇ ਬਣੇ ਮੋਰਚਿਆਂ ਨੂੰ ਅੱਗ ਲਾ ਕੇ ਫੂਕ ਦਿੱਤਾ। ਇਸ ਤਰ੍ਹਾਂ ਜਿੱਥੇ ਵੀ ਕੋਈ ਖ਼ਤਰੇ ਵਾਲੀ ਥਾਂ ਹੁੰਦੀ ਸੀ ਉੱਥੇ ਨਿਹੰਗ ਸਿੰਘਾਂ ਦਾ ਜਥਾ ਹੀ ਅੱਗੇ ਹੋ ਕੇ ਵਾਰ ਝੱਲਦਾ ਸੀ। ਨਾਂ ਭਾਵੇਂ ਇਤਿਹਾਸ ਵਿਚ ਜਰਨੈਲਾਂ ਦਾ ਹੀ ਹੋਵੇ ਪਰ ਅਸਲ ਵਿਚ ਜਿੱਤ ਉਨ੍ਹਾਂ ਯੋਧਿਆਂ ਦੀ ਹੀ ਹੁੰਦੀ ਹੈ ਜਿਹੜੇ ਮਰਨ ਤੋਂ ਨਹੀਂ ਡਰਦੇ ਤੇ ਅੱਗੇ ਹੋ ਕੇ ਵੈਰੀ ਨਾਲ ਲੋਹਾ ਲੈਂਦੇ ਹਨ। ਮੁਲਤਾਨ ਦੀ ਜੰਗ ਸਮੇਂ ਵੀ ਇਤਿਹਾਸਕਾਰਾਂ ਅਨੁਸਾਰ ਇਕ ਅਕਾਲੀ ਸਿੰਘ ਕੰਧ ਦੇ ਪਾੜ ਵਿੱਚੋਂ ਸਭ ਤੋਂ ਪਹਿਲਾਂ ਅੰਦਰ ਵੜਿਆ ਸੀ। ਕਈਆਂ ਨੇ ਇਸ ਦਾ ਨਾਂ ਸਾਧੂ ਸਿੰਘ ਲਿਖਿਆ ਹੈ ਕਿਸੇ ਨੇ ਜੱਸਾ ਸਿੰਘ ਤੇ ਕਿਸੇ ਨੇ ਮਾਲਾ ਸਿੰਘ। ਨਾਂ ਭਾਵੇਂ ਕੋਈ ਵੀ ਹੋਵੇ ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਅਕਾਲੀ ਫੂਲਾ ਸਿੰਘ ਦੇ ਜਥੇ ਦਾ ਹੀ ਇਕ ਸਿੰਘ ਸੀ। ਗੁਰਬਾਣੀ ਦਾ ਮਹਾਂਵਾਕ ਹੈ:

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*
*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੯੬)*

ਪਿਸ਼ਾਵਰ ਦੇ ਗਵਰਨਰ ਯਾਰ ਮੁਹੰਮਦ ਖਾਨ ਨੇ ਲਾਹੌਰ ਨੂੰ ਨਜ਼ਰਾਨਾ ਦੇਣਾ ਅਰੰਭ ਕਰ ਦਿੱਤਾ ਸੀ। ਕਾਬਲ ਦੇ ਹਾਕਮ ਮੁਹੰਮਦ ਅਜ਼ੀਮ ਖਾਨ ਨੂੰ ਇਹ ਗੱਲ ਚੰਗੀ ਨਹੀਂ ਸੀ ਲੱਗਦੀ, ਇਸ ਲਈ ਉਸ ਨੇ ੧੮੨੩ ਈ. ਵਿਚ ਪਿਸ਼ਾਵਰ ’ਤੇ ਹਮਲਾ ਕਰ ਦਿੱਤਾ। ਹਮਲੇ ਦੀ ਖ਼ਬਰ ਸੁਣ ਕੇ ਉਸ ਦਾ ਭਰਾ ਯਾਰ ਮੁਹੰਮਦ ਖਾਨ ਪਿਸ਼ਾਵਰ ਛੱਡ ਕੇ ਯੂਸਫਜ਼ਈ ਦੇ ਪਹਾੜਾਂ ਵਿਚ ਜਾ ਲੁਕਿਆ। ਮੁਹੰਮਦ ਅਜ਼ੀਮ ਖਾਨ ਨੇ ਬਿਨਾਂ ਕਿਸੇ ਮੁਕਾਬਲੇ ਦੇ ਪਿਸ਼ਾਵਰ ’ਤੇ ਕਬਜ਼ਾ ਕਰ ਲਿਆ ਅਤੇ ਸਾਰੇ ਇਲਾਕੇ ਵਿਚ ਜੇਹਾਦ ਦਾ ਐਲਾਨ ਕਰ ਦਿੱਤਾ। ਮੌਲਵੀਆਂ ਦੇ ਪ੍ਰੇਰੇ ਹੋਏ ਸਾਰੇ ਸਰਹੱਦੀ ਪਠਾਣ ਸਿੱਖਾਂ ਵਿਰੁੱਧ ਜੰਗ ਵਿਚ ਸ਼ਾਮਲ ਹੋਣ ਲਈ ਤਿਆਰ ਹੋ ਗਏ। ਮੁਹੰਮਦ ਅਜ਼ੀਮ ਖਾਨ ਅਟਕ ਤਕ ਦਾ ਇਲਾਕਾ ਸਿੱਖ ਰਾਜ ਤੋਂ ਅਜ਼ਾਦ ਕਰਵਾ ਲੈਣਾ ਚਾਹੁੰਦਾ ਸੀ। ਉਸ ਨੇ ਨੌਸ਼ਹਿਰਾ ਤੇ ਹਿਸ਼ਤ ਨਗਰ ਦੇ ਖੁੱਲ੍ਹੇ

ਮੈਦਾਨਾਂ ਵਿਚ ਬਹੁਤ ਵੱਡਾ ਲਸ਼ਕਰ ਜਮ੍ਹਾਂ ਕਰ ਲਿਆ। ਇਕ ਹਫਤੇ ਵਿਚ ਇਹ ਗਿਣਤੀ ੨੫੦੦੦ ਤਕ ਪਹੁੰਚ ਗਈ। ਦੂਜੇ ਪਾਸੇ ਉਸ ਨੇ ਆਪਣੇ ਭਤੀਜੇ ਜ਼ਮਾਨ ਖਾਨ ਤੇ ਸਮੁੰਦ ਖਾਨ ਦੀ ਅਗਵਾਈ ਵਿਚ ਅਫਰੀਦੀਆਂ ਅਤੇ ਖਟਕਾਂ ਦਾ ਇਕ ਵੱਡਾ ਲਸ਼ਕਰ ਜਹਾਂਗੀਰੇ ਦੇ ਕਿਲ੍ਹੇ 'ਤੇ ਕਬਜ਼ਾ ਕਰਨ ਲਈ ਭੇਜ ਦਿੱਤਾ। ਇਸ ਲਸ਼ਕਰ ਦੇ ਇਕ ਹਿੱਸੇ ਨੇ ਜਾ ਕੇ ਕਿਲ੍ਹੇ ਨੂੰ ਘੇਰਾ ਪਾ ਲਿਆ ਤੇ ਬਹੁਤ ਸਾਰੇ ਗਾਜ਼ੀਆਂ ਨੇ ਅਟਕ ਦਰਿਆ ਦੇ ਪਾਰ ਖੈਰਾਬਾਦ ਦੀਆਂ ਪਹਾੜੀਆਂ ਵਿਚ ਮੋਰਚੇ ਲਾ ਲਏ ਤਾਂ ਜੋ ਅਟਕ ਨੂੰ ਪਾਰ ਕਰਨ ਦਾ ਰਸਤਾ ਬੰਦ ਕਰ ਕੇ ਇਸ ਇਲਾਕੇ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਜਾਵੇ। ਉਨ੍ਹਾਂ ਦੀ ਮਨਸ਼ਾ ਸੀ ਕਿ ਸਿੱਖ ਫੌਜਾਂ ਨੂੰ ਅਟਕ ਤੋਂ ਪਾਰ ਹੀ ਰੋਕਿਆ ਜਾਵੇ।

ਮਹਾਰਾਜਾ ਰਣਜੀਤ ਸਿੰਘ ਨੂੰ ਜਦੋਂ ਇਸ ਹਲਚਲ ਦਾ ਪਤਾ ਲੱਗਿਆ ਤਾਂ ਉਨ੍ਹਾਂ ਨੇ ਦੋ ਹਜ਼ਾਰ ਘੋੜ-ਸਵਾਰ ਸ਼ਹਿਜ਼ਾਦਾ ਸ਼ੇਰ ਸਿੰਘ, ਸਰਦਾਰ ਹਰੀ ਸਿੰਘ ਨਲਵਾ ਤੇ ਦੀਵਾਨ ਕਿਰਪਾ ਰਾਮ ਦੀ ਅਗਵਾਈ ਵਿਚ ਜਹਾਂਗੀਰੇ ਦੇ ਕਿਲ੍ਹੇ ਨੂੰ ਗਾਜ਼ੀਆਂ ਤੋਂ ਮੁਕਤ ਕਰਵਾਉਣ ਲਈ ਭੇਜ ਦਿੱਤੇ। ਦੂਜੇ ਦਿਨ ਆਪ ਖ਼ੁਦ ਅਕਾਲੀ ਫੂਲਾ ਸਿੰਘ, ਸਰਦਾਰ ਦੇਸਾ ਸਿੰਘ ਮਜੀਠੀਆ, ਸਰਦਾਰ ਫਤਿਹ ਸਿੰਘ ਆਹਲੂਵਾਲੀਆ ਆਦਿ ਸਰਦਾਰਾਂ ਨਾਲ ਭਾਰੀ ਫੌਜ ਲੈ ਕੇ ਅਟਕ ਵੱਲ ਕੂਚ ਕਰ ਦਿੱਤਾ। ਦੋ-ਦੋ, ਤਿੰਨ-ਤਿੰਨ ਮੰਜ਼ਲਾਂ ਤੈਅ ਕਰਦੇ ਹੋਏ ਪੰਜਵੇਂ ਦਿਨ ਅਟਕ ਦੇ ਕਿਨਾਰੇ ਪਹੁੰਚ ਗਏ। ਉਨ੍ਹਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਸ਼ਹਿਜ਼ਾਦਾ ਸ਼ੇਰ ਸਿੰਘ ਤੇ ਸਰਦਾਰ ਹਰੀ ਸਿੰਘ ਦਰਿਆ ਪਾਰ ਕਰ ਕੇ ਖੈਰਾਬਾਦ ਵੱਲ ਵਧਣ ਲੱਗੇ। ਪਹਾੜੀਆਂ ਵਿਚ ਬਣਾਏ ਮੋਰਚਿਆਂ ਤੋਂ ਪਠਾਣਾਂ ਨੇ ਗੋਲੀਆਂ ਵਰਸਾਉਣੀਆਂ ਸ਼ੁਰੂ ਕਰ ਦਿੱਤੀਆਂ। ਸਿੱਖ ਫੌਜ ਨੇ ਵੀ ਸਖਤ ਜਵਾਬ ਦਿੱਤਾ। ਇਸ ਦੌਰਾਨ ਜ਼ਮਾਨ ਖਾਨ ਨੇ ਕੁਝ ਜਵਾਨ ਭੇਜ ਕੇ ਬੇੜੀਆਂ ਦਾ ਪੁਲ ਕਟਵਾ ਦਿੱਤਾ ਤਾਂ ਕਿ ਹੋਰ ਸਿੱਖ ਫੌਜ ਅਟਕ ਪਾਰ ਨਾ ਕਰ ਸਕੇ।

ਮਹਾਰਾਜਾ ਰਣਜੀਤ ਸਿੰਘ ਦੇ ਅਟਕ ਦਰਿਆ 'ਤੇ ਪਹੁੰਚਣ ਤੋਂ ਪਹਿਲਾਂ ਬੇੜੀਆਂ ਦਾ ਪੁਲ ਰੁੜ੍ਹ ਚੁੱਕਾ ਸੀ। ਨਵਾਂ ਪੁਲ਼ ਸ਼ਾਮ ਤੋਂ ਪਹਿਲਾਂ ਨਹੀਂ ਬਣ ਸਕਦਾ ਸੀ। ਪਰਲੇ ਪਾਸਿਓਂ ਗੋਲੀਆਂ ਦੀ ਆਵਾਜ਼ ਆ ਰਹੀ ਸੀ। ਇੰਨੇ ਨੂੰ ਇਕ ਸੂਹੀਏ ਨੇ ਆ ਕੇ ਖ਼ਬਰ ਦਿੱਤੀ ਕਿ ਸਿੱਖ ਫੌਜਾਂ ਅਟਕ ਪਾਰ ਬੁਰੀ ਤਰ੍ਹਾਂ ਘਿਰ ਗਈਆਂ ਹਨ। ਅਕਾਲੀ ਫੂਲਾ ਸਿੰਘ ਦੀਆਂ ਰਗਾਂ ਵਿਚ ਖੂਨ ਖੌਲਣ ਲੱਗਾ। ਉਨ੍ਹਾਂ ਨੇ ਮਹਾਰਾਜਾ ਸਾਹਿਬ ਨੂੰ ਉਸੇ ਵੇਲੇ ਅਟਕ ਨੂੰ ਪਾਰ ਕਰ ਕੇ ਆਪਣੇ ਭਰਾਵਾਂ ਦੀ ਮਦਦ ਲਈ ਜਾਣ ਦੀ ਸਲਾਹ ਦਿੱਤੀ। ਮਹਾਰਾਜਾ ਸਾਹਿਬ ਤੇ ਹੋਰ ਸਰਦਾਰਾਂ ਨੇ ਇਸ ਨਾਲ ਸਹਿਮਤੀ ਪ੍ਰਗਟ ਕੀਤੀ ਅਤੇ ਘੋੜਿਆਂ 'ਤੇ ਬੈਠ ਕੇ ਅਟਕ ਦਰਿਆ ਵਿਚ ਠਿਲ੍ਹ ਪਏ। ਇਸ ਕਾਰਵਾਈ ਵਿਚ ਕੁਝ ਜਾਨਾਂ ਅਟਕ ਦਰਿਆ ਦੀ ਭੇਟ ਵੀ ਹੋ ਗਈਆਂ, ਪਰ ਮਹਾਰਾਜਾ ਰਣਜੀਤ ਸਿੰਘ, ਅਕਾਲੀ ਫੂਲਾ ਸਿੰਘ ਤੇ ਸਾਰੇ ਸਿੱਖ ਸਰਦਾਰ ਫੌਜ ਸਮੇਤ ਦਰਿਆ ਤੋਂ ਪਾਰ ਹੋ ਗਏ। ਪੰਜਾਬ ਦੇ ਇਤਿਹਾਸ ਵਿਚ ਇਹ ਇਕ ਯਾਦਗਾਰੀ ਸ਼ਾਨਾਂਮੱਤੀ ਘਟਨਾ ਹੋ ਨਿੱਬੜੀ ਜਿਸ ਦੀ ਮਿਸਾਲ ਅੱਜ ਹਰ ਯੋਧਾ ਦਿੰਦਾ ਹੈ। ਇਹ ਸਿੱਖਾਂ ਦੀ ਦ੍ਰਿੜ੍ਹਤਾ, ਨਿਰਭੈਤਾ ਅਤੇ ਅਦਭੁਤ ਦਲੇਰੀ ਦੀ ਨਿਸ਼ਾਨੀ ਸੀ।

ਸਿੱਖ ਫੌਜਾਂ ਦੇ ਦਰਿਆ ਪਾਰ ਕਰਨ ਦੀ ਖ਼ਬਰ ਸੁਣ ਕੇ ਹੀ ਖਟਕਾਂ ਦੇ ਪੈਰ ਹਿੱਲ

ਗਏ। ਅਕਾਲੀ ਫੂਲਾ ਸਿੰਘ ਦੇ ਜਥੇ ਨੇ ਅੱਗੇ ਵਧ ਕੇ ਹੱਲਾ ਕੀਤਾ। ਗਾਜ਼ੀ ਨੱਠ ਉਠੇ। ਇੰਨੇ ਵਿਚ ਸਰਦਾਰ ਹਰੀ ਸਿੰਘ ਨਲਵਾ ਨੇ ਹੱਲਾ ਬੋਲ ਕੇ ਜਹਾਂਗੀਰੇ ਦੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਇੱਥੋਂ ਭੱਜ ਕੇ ਸਾਰੇ ਗਾਜ਼ੀ ਨੌਸ਼ਹਿਰੇ ਦੇ ਲਸ਼ਕਰ ਵਿਚ ਸ਼ਾਮਲ ਹੋ ਗਏ। ਉੱਥੇ ਸਿੱਖਾਂ ਦੇ ਖ਼ਿਲਾਫ਼ ਜੰਗ ਦੀਆਂ ਤਿਆਰੀਆਂ ਹੋਣ ਲੱਗੀਆਂ। ਜਹਾਂਗੀਰੇ ਤੇ ਖੈਰਾਬਾਦ ਦੇ ਕਿਲ੍ਹਿਆਂ ਵਿਚ ਆਪਣੀ ਕੁਝ ਨਫਰੀ ਛੱਡ ਕੇ ਸਿੱਖ ਫੌਜਾਂ ਨੌਸ਼ਹਿਰੇ ਵੱਲ ਵਧਣ ਲਗੀਆਂ। ਅਕੌੜੇ ਦੇ ਮੈਦਾਨ ਵਿਚ ਇਕੱਠੇ ਹੋ ਕੇ ਸਿੱਖ ਫੌਜਾਂ ਨੇ ਡੇਰਾ ਲਾ ਲਿਆ। ਰਸਦ-ਪੱਠੇ ਦਾ ਪ੍ਰਬੰਧ ਕੀਤਾ ਜਾਣ ਲੱਗਾ। ਕਈ ਸੂਹੀਏ ਨੌਸ਼ਹਿਰੇ ਦੇ ਹਾਲ ਜਾਣਨ ਲਈ ਭੇਜੇ ਗਏ। ਰਾਤ ਨੂੰ ਆ ਕੇ ਸੂਹੀਆਂ ਨੇ ਖ਼ਬਰ ਦਿੱਤੀ ਕਿ ਗਾਜ਼ੀਆਂ ਦੀ ਗਿਣਤੀ ਬਹੁਤ ਜ਼ਿਆਦਾ ਹੈ ਅਤੇ ਉਨ੍ਹਾਂ ਨੇ ਲੁੰਡੇ ਦਰਿਆ ਤੋਂ ਪਾਰ ਤਰਕਈ ਦੀਆਂ ਪਹਾੜੀਆਂ ਵਿਚ ਮੋਰਚੇ ਕਾਇਮ ਕਰ ਲਏ ਹਨ।

ਦੂਜੇ ਦਿਨ ਸਵੇਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਖਾਲਸਾ ਫੌਜ ਦੇ ਸਰਦਾਰਾਂ ਨੇ ਅਰਦਾਸਾ ਸੋਧਿਆ ਅਤੇ ਦੀਰਘ ਵਿਚਾਰ ਉਪਰੰਤ ਗੁਰਮਤਾ ਪਾਸ ਕੀਤਾ ਕਿ ਗਾਜ਼ੀਆਂ 'ਤੇ ਛੇਤੀ ਹਮਲਾ ਕਰ ਦੇਣਾ ਚਾਹੀਦਾ ਹੈ ਨਹੀਂ ਤਾਂ ਉਨ੍ਹਾਂ ਦੇ ਹੌਂਸਲੇ ਵਧ ਜਾਣਗੇ। ਦੂਜਾ, ਜੇਕਰ ਮੁਹੰਮਦ ਅਜ਼ੀਮ ਖਾਨ ਆਪਣੀਆਂ ਤੋਪਾਂ ਲੈ ਕੇ ਪਹੁੰਚ ਗਿਆ ਤਾਂ ਇਸ ਵਿਚ ਸਿੱਖਾਂ ਲਈ ਨੁਕਸਾਨ ਦਾ ਡਰ ਵਧੇਰੇ ਹੈ ਤੇ ਅੱਗੇ ਵਧਣਾ ਮੁਸ਼ਕਲ ਹੋ ਜਾਏਗਾ। ਇਸ ਲਈ ਗੁਰਮਤੇ ਅਨੁਸਾਰ ਅਰਦਾਸਾ ਸੋਧ ਕੇ ਫੌਜ ਨੂੰ ਤਿੰਨ ਹਿੱਸਿਆਂ ਵਿਚ ਵੰਡ ਕੇ ਚੜ੍ਹਾਈ ਦਾ ਹੁਕਮ ਦੇ ਦਿੱਤਾ ਗਿਆ। ਅਜੇ ਫੌਜ ਨੇ ਕੂਚ ਕਰਨਾ ਹੀ ਸੀ ਕਿ ਇਕ ਹੋਰ ਸੂਹੀਏ ਨੇ ਆ ਕੇ ਮਹਾਰਾਜਾ ਸਾਹਿਬ ਨੂੰ ਖ਼ਬਰ ਦਿੱਤੀ ਕਿ ਮੁਹੰਮਦ ਅਜ਼ੀਮ ਖਾਨ ਤਰਕਈ ਦੀਆਂ ਪਹਾੜੀਆਂ 'ਤੇ ਗਾਜ਼ੀਆਂ ਨਾਲ ਮਿਲਣ ਲਈ ਲੁੰਡੇ ਦਰਿਆ ਤੋਂ ਫੌਜ ਅਤੇ ਤੋਪਖਾਨਾ ਪਾਰ ਕਰ ਰਿਹਾ ਹੈ। ਲੁੰਡਾ ਦਰਿਆ ਕਾਬਲ ਦਰਿਆ ਨੂੰ ਕਿਹਾ ਜਾਂਦਾ ਹੈ। ਇਹ ਦਰਿਆ ਕਾਬਲ ਤੋਂ ਚੱਲ ਕੇ ਪਿਸ਼ਾਵਰ ਵਿੱਚੋਂ ਵਗਦਾ ਹੋਇਆ ਅਟਕ ਦੇ ਕੋਲ ਦਰਿਆ ਸਿੰਧ ਵਿਚ ਰਲ ਜਾਂਦਾ ਹੈ। ਦੁਸ਼ਮਣ ਦੀ ਵਧਦੀ ਤਾਕਤ ਨੂੰ ਵੇਖ ਕੇ ਮਹਾਰਾਜਾ ਰਣਜੀਤ ਸਿੰਘ ਜੰਗ ਦੇ ਹਾਲਾਤ ਬਾਰੇ ਸੋਚਣ ਲੱਗੇ। ਉਨ੍ਹਾਂ ਦਾ ਤੋਪਖਾਨਾ ਅਜੇ ਪਿੱਛੇ ਆ ਰਿਹਾ ਸੀ। ਮਹਾਰਾਜਾ ਸਾਹਿਬ ਦਾ ਵਿਚਾਰ ਬਣ ਗਿਆ ਕਿ ਇਕ ਦਿਨ ਹੋਰ ਅਜੇ ਹਮਲਾ ਨਹੀਂ ਕਰਨਾ ਚਾਹੀਦਾ। ਤੋਪਖਾਨੇ ਦੇ ਪਹੁੰਚਣ 'ਤੇ ਹੀ ਹਮਲਾ ਕਰਨਾ ਯੋਗ ਹੋਵੇਗਾ। ਇਸ ਲਈ ਉਨ੍ਹਾਂ ਨੇ ਫੌਜ ਨੂੰ ਕੂਚ ਕਰਨ ਤੋਂ ਰੋਕ ਦਿੱਤਾ।

ਅਕਾਲੀ ਫੂਲਾ ਸਿੰਘ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਕਿ ਮਹਾਰਾਜਾ ਰਣਜੀਤ ਸਿੰਘ ਗੁਰਮਤੇ ਵਿਚ ਤਬਦੀਲੀ ਕਰਨਾ ਚਾਹੁੰਦੇ ਹਨ ਤਾਂ ਉਹ ਬੜੇ ਜੋਸ਼ ਵਿਚ ਆ ਗਏ। ਹੁਣ ਵਾਰੀ ਵੀ ਉਨ੍ਹਾਂ ਦੇ ਜਥੇ ਦੇ ਕੂਚ ਕਰਨ ਦੀ ਸੀ। ਉਨ੍ਹਾਂ ਨੇ ਕਿਹਾ ਕਿ ਗੁਰਮਤੇ ਦੇ ਉਲਟ ਫੈਸਲਾ ਕਰਨਾ ਅਤੇ ਅਰਦਾਸ ਕਰ ਕੇ ਚੜ੍ਹਾਈ ਨਾ ਕਰਨਾ ਸਿੱਖੀ ਅਸੂਲਾਂ ਦੇ ਵਿਰੁੱਧ ਹੈ। ਉਨ੍ਹਾਂ ਨੇ ਕੂਚ ਕਰਨ ਦੀ ਤਿਆਰੀ ਕਰ ਲਈ। ਮਹਾਰਾਜਾ ਰਣਜੀਤ ਸਿੰਘ ਘੋੜੇ ਉੱਤੇ ਚੜ੍ਹ ਕੇ ਖ਼ੁਦ ਅਕਾਲੀ ਫੂਲਾ ਸਿੰਘ ਦੇ ਕੈਂਪ ਵਿਚ ਗਏ ਅਤੇ ਉਨ੍ਹਾਂ ਨੂੰ ਸਾਰੀ ਸਥਿਤੀ ਦੱਸ ਕੇ ਰੁਕ ਜਾਣ ਲਈ ਕਿਹਾ, ਪਰ ਅਕਾਲੀ ਫੂਲਾ ਸਿੰਘ ਦਾ ਸਿੱਖੀ ਸਿਦਕ

ਅਤੇ ਜੋਸ਼ ਤਾਂ ਉਬਾਲੇ ਖਾ ਰਿਹਾ ਸੀ। ਮਹਾਰਾਜਾ ਸਾਹਿਬ ਨੇ ਜਦੋਂ ਇਸ ਗੱਲ ’ਤੇ ਜ਼ਿਆਦਾ ਜ਼ੋਰ ਦਿੱਤਾ ਤਾਂ ਬੜੀ ਦ੍ਰਿੜ੍ਹਤਾ ਅਤੇ ਸਿੱਖੀ ਜਜ਼ਬੇ ਨਾਲ ਅਕਾਲੀ ਫੂਲਾ ਸਿੰਘ ਨੇ ਜੁਆਬ ਦਿੱਤਾ ਕਿ ਤੁਸੀਂ ਰਾਜੇ ਹੋ, ਜਿਵੇਂ ਮਰਜ਼ੀ ਕਰੋ। ਤੁਹਾਨੂੰ ਆਪਣੇ ਤੋਪਖਾਨੇ ’ਤੇ ਭਰੋਸਾ ਹੈ ਪਰ ਮੈਨੂੰ ਆਪਣੇ ਗੁਰੂ ਉੱਤੇ ਅਟੁੱਟ ਭਰੋਸਾ ਹੈ। ਅਰਦਾਸਾ ਸੋਧਣ ਉਪਰੰਤ ਗੁਰਸਿੱਖ ਦਾ ਰੁਕਣਾ ਗੁਰੂ ਦੀ ਸ਼ਾਨ ਦੇ ਖ਼ਿਲਾਫ਼ ਹੈ, ਗੁਰੂ ਦੀ ਬੇਅਦਬੀ ਹੈ ਅਤੇ ਖਾਲਸਈ ਸਿਧਾਂਤ ਦੇ ਉਲਟ ਹੈ, ਇਸ ਲਈ ਮੈਂ ਇਕ ਪਲ ਖਾਤਰ ਵੀ ਰੁਕ ਨਹੀਂ ਸਕਦਾ। ਇਹ ਕਹਿ ਕੇ ਅਕਾਲੀ ਫੂਲਾ ਸਿੰਘ ਜਥੇ ਸਮੇਤ ਜੈਕਾਰੇ ਗੁੰਜਾਉਂਦੇ ਹੋਏ ਰਣ-ਤੱਤੇ ਵੱਲ ਤੁਰ ਪਏ। ਘੋੜਿਆਂ ਦੀ ਮਦਦ ਨਾਲ ਲੁੰਡੇ ਦਰਿਆ ਨੂੰ ਪਾਰ ਕਰ ਕੇ ਤਰਕਈ ਦੀਆਂ ਪਹਾੜੀਆਂ ’ਤੇ ਚੜ੍ਹ ਕੇ ਅੱਗੇ ਵਧਣ ਲੱਗੇ। ਸਾਹਮਣੇ ੩੦ ਹਜ਼ਾਰ ਗਾਜ਼ੀ ਮੋਰਚੇ ਬੰਨ੍ਹੀ ਬੈਠੇ ਸਨ। ਉਨ੍ਹਾਂ ਨੇ ਜਦੋਂ ਗਿਣਤੀ ਵਿਚ ਥੋੜ੍ਹੇ ਜਿਹੇ ਅਕਾਲੀ ਸਿੰਘਾਂ ਨੂੰ ਆਉਂਦਿਆਂ ਵੇਖਿਆ ਤਾਂ ਉਤੋਂ ਗੋਲੀਆਂ ਦਾ ਮੀਂਹ ਵਰਸਾਅ ਦਿੱਤਾ। *ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ॥* ਅਕਾਲੀਆਂ ਦਾ ਜਥਾ ਅੱਗੇ ਹੀ ਅੱਗੇ ਵਧਦਾ ਜਾ ਰਿਹਾ ਸੀ। ਉਨ੍ਹਾਂ ਨੂੰ ਬੰਦੂਕਾਂ-ਤੋਪਖ਼ਾਨਿਆਂ ਤੋਂ ਵਧ ਕੇ ਆਪਣੇ ਗੁਰੂ ’ਤੇ ਭਰੋਸਾ ਸੀ ਜਿਵੇਂ ਕਿ ਬਾਬਾ ਨਿਹਾਲ ਸਿੰਘ ਨੇ ਲਿਖਿਆ ਹੈ:

***ਕਾਹੂੰ ਕੋ ਭਰੋਸੋ ਹੈ ਜ਼ਮੀਨ ਕੋ ਜ਼ਮਾਨੇ ਬੀਚ ਕਾਹੂੰ ਕੋ ਭਰੋਸੋ ਜ਼ੋਰ ਚਾਕਰੀ ਜਹਾਜ਼ ਪੈ।***
***ਕਾਹੂੰ ਕੋ ਭਰੋਸੋ ਚਾਰੁ ਚਾਤੁਰੀ ਚਲਾਕੀ ਚੋਖ ਮੋਕੋ ਤੋ ਭਰੋਸੋ ਏਕ ਗ੍ਰੰਥ ਮਹਾਰਾਜ ਪੈ।***

ਅਕਾਲੀਆਂ ਦਾ ਕਾਮਯਾਬ ਹੋਣ ਦਾ ਰਾਜ਼ ਇਹ ਸੀ ਕਿ ਇਹ ਬੰਦੂਕਾਂ ਆਦਿ ਦੀ ਥਾਂ ਵੈਰੀ ਦੇ ਮੋਰਚੇ ’ਤੇ ਸਿੱਧਾ ਹਮਲਾ ਕਰ ਕੇ ਉਸ ਨੂੰ ਹੱਥੋ-ਹੱਥ ਲੜਾਈ ਵਿਚ ਖਤਮ ਕਰ ਦਿੰਦੇ ਸਨ ਜਾਂ ਭਜਾ ਦਿੰਦੇ ਸਨ। ਅੱਜ ਦਾ ਹੱਲਾ ਵੀ ਇਸੇ ਪ੍ਰਕਾਰ ਦਾ ਸੀ ਪਰ ਅੱਜ ਇਕ ਤਾਂ ਫਾਸਲਾ ਬਹੁਤ ਸੀ ਤੇ ਦੂਜੇ, ਦੁਸ਼ਮਣ ਦੀ ਗਿਣਤੀ ਕਿਤੇ ਜ਼ਿਆਦਾ ਸੀ। ਇਸ ਲਈ ਮੋਰਚਿਆਂ ਤਕ ਪਹੁੰਚਣ ਵਿਚ ਦੇਰੀ ਹੋ ਰਹੀ ਸੀ। ਮਹਾਰਾਜਾ ਰਣਜੀਤ ਸਿੰਘ ਨੂੰ ਜਦੋਂ ਖ਼ਬਰ ਪਹੁੰਚੀ ਤਾਂ ਉਨ੍ਹਾਂ ਨੇ ਸਾਰੀਆਂ ਫੌਜਾਂ ਨੂੰ ਹੀ ਕੂਚ ਕਰਨ ਦਾ ਹੁਕਮ ਦੇ ਦਿੱਤਾ।

ਅਕਾਲੀ ਫੂਲਾ ਸਿੰਘ ਆਪਣੇ ਘੋੜੇ ’ਤੇ ਬੈਠ ਕੇ ਸਭ ਤੋਂ ਅੱਗੇ ਹੋ ਕੇ ਜੂਝ ਰਹੇ ਸਨ ਕਿ ਅਚਾਨਕ ਇਕ ਗੋਲੀ ਉਨ੍ਹਾਂ ਦੇ ਘੋੜੇ ਦੇ ਲੱਗੀ। ਘੋੜਾ ਉੱਥੇ ਹੀ ਲੇਟ ਗਿਆ। ਅਕਾਲੀ ਫੂਲਾ ਸਿੰਘ ਇਕ ਹਾਥੀ ਮੰਗਵਾ ਕੇ ਉਸ ਉੱਪਰ ਚੜ੍ਹ ਕੇ ਬੈਠ ਗਏ ਤੇ ਦੁਸ਼ਮਣ ਵੱਲ ਵਧਣ ਲਗੇ। ਮੋਰਚਿਆਂ ਦੇ ਕੋਲ ਜਾ ਕੇ ਅਕਾਲੀਆਂ ਨੇ ਘੋੜੇ ਛੱਡ ਦਿੱਤੇ ਅਤੇ ਥੱਲੇ ਉਤਰ ਕੇ ਜਹਾਦੀਆਂ ’ਤੇ ਟੁੱਟ ਪਏ। ਦੋਵੇਂ ਪਾਸਿਓਂ ਤਲਵਾਰਾਂ ਚੱਲਣ ਲੱਗੀਆਂ। ਖਾਲਸੇ ਦੀ ਕਿਰਪਾਨ ਦੀ ਤਾਬ ਨਾ ਝੱਲਦੇ ਹੋਏ ਗਾਜ਼ੀ ਮੈਦਾਨ ਵਿੱਚੋਂ ਨੱਠਣ ਲੱਗੇ ਪਰ ਜੋਸ਼ ਵਿਚ ਆਏ ਨਿਹੰਗ ਸਿੰਘਾਂ ਨੇ ਉਸ ਲਸ਼ਕਰ ਨੂੰ ਅੱਗੋਂ ਹੋ ਕੇ ਘੇਰ ਲਿਆ ਤੇ ਫੇਰ ਲੜਾਈ ਹੋਣ ਲੱਗੀ। ਅਕਾਲੀ ਫੂਲਾ ਸਿੰਘ ਵੀ ਹਾਥੀ ’ਤੇ ਬੈਠ ਕੇ ਇਸ ਕਟਾਵੱਢੀ ਵਿਚ ਆ ਵੜੇ। ਇਕ ਤਰ੍ਹਾਂ ਨਾਲ ਕਿਲ੍ਹਾ ਫਤਿਹ ਹੋ ਗਿਆ। ਖਾਲਸਾ ਫੌਜਾ ਦੀ ਜਿੱਤ ਹੋ ਗਈ। ਭੱਜੇ ਜਾਂਦੇ ਇਕ ਪਠਾਣ ਨੇ ਚਟਾਨ ਦੇ ਉਹਲੇ ਬੈਠ ਕੇ ਅਕਾਲੀ ਫੂਲਾ ਸਿੰਘ ਉਤੇ ੪ ਗੋਲੀਆਂ ਦਾਗ ਦਿੱਤੀਆਂ। ਤਿੰਨ ਗੋਲੀਆਂ ਮਹਾਵਤ ਨੂੰ ਲੱਗੀਆਂ, ਇਕ ਅਕਾਲੀ ਫੂਲਾ ਸਿੰਘ ਨੂੰ ਛਾਤੀ

ਵਿਚ ਵੱਜੀ। ਇਸ ਦਾ ਜ਼ਖ਼ਮ ਡੂੰਘਾ ਨਹੀਂ ਸੀ, ਸੰਜੋਅ ਕਰ ਕੇ ਬਚਾਅ ਹੋ ਗਿਆ ਸੀ। ਹੁਣ ਗਾਜ਼ੀ ਘਬਰਾ ਗਏ ਤੇ ਜਿੱਧਰ ਮੂੰਹ ਆਇਆ ਉਧਰ ਨੱਠ ਤੁਰੇ। ਇਕ ਹੋਰ ਨੱਸਦੇ ਜਾਂਦੇ ਪਠਾਣ ਨੇ ਅਕਾਲੀ ਜੀ ਦੇ ਹਾਥੀ ਦੇ ਕੋਲੋਂ ਹੀ ਆਪਣੀ ਬੰਦੂਕ ਵਿੱਚੋਂ ਫਾਇਰ ਕੀਤਾ। ਇਹ ਗੋਲੀਆਂ ਅਕਾਲੀ ਜੀ ਦੇ ਲੱਗੀਆਂ ਜਿਸ ਨਾਲ ਉਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ ਤੇ ਹਾਥੀ ਦੇ ਹੌਦੇ ਵਿਚ ਢੋਅ ਲਾ ਕੇ ਬੈਠ ਗਏ। ਅਕਾਲੀ ਜੀ ਦੇ ਹਾਥੀ ਨੂੰ ਇਕ ਪਾਸੇ ਲਿਜਾ ਕੇ ਬਿਠਾਇਆ ਗਿਆ ਤਾਂ ਵੇਖਿਆ ਕਿ ਅਕਾਲੀ ਫੂਲਾ ਸਿੰਘ ਸ਼ਹੀਦੀ ਪਾ ਚੁੱਕੇ ਸਨ। ਉਨ੍ਹਾਂ ਨੇ ਪੰਥ ਲਈ ਆਪਣੀ ਜਾਨ ਕੁਰਬਾਨ ਕਰ ਦਿੱਤੀ ਪਰ ਕਦਮ ਪਿੱਛੇ ਨਹੀਂ ਹਟਾਇਆ। ਗੁਰਬਾਣੀ ਦਾ ਮਹਾਂਵਾਕ ਹੈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

ਨੌਸ਼ਹਿਰੇ ਦੀ ਜੰਗ ਜਿੱਤੀ ਜਾ ਚੁੱਕੀ ਸੀ ਅਤੇ ਜਹਾਂਗੀਰੇ ਦੇ ਕਿਲ੍ਹੇ ਉੱਤੇ ਖਾਲਸਾ ਫੌਜਾਂ ਦਾ ਕਬਜ਼ਾ ਹੋ ਗਿਆ ਸੀ। ਅਕਾਲੀ ਫੂਲਾ ਸਿੰਘ ਦੀ ਅਗਵਾਈ ਵਿਚ ਅਜਿੱਤ ਸਮਝੇ ਜਾਂਦੇ ਗਾਜ਼ੀਆਂ-ਪਠਾਣਾਂ ਨੂੰ ਨਾਨੀ ਚੇਤੇ ਕਰਾ ਦਿੱਤੀ ਸੀ। ਸਿੰਘ ਦੀ ਅਰਦਾਸ ਪਰਵਾਨ ਚੜ੍ਹੀ, *ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥* ਅਕਾਲੀ ਫੂਲਾ ਸਿੰਘ ਨੇ ਸਿੱਖੀ ਸਿਧਾਂਤ ਉੱਤੇ ਪਹਿਰਾ ਦਿੰਦਿਆਂ ਮਹਾਨ ਇਤਿਹਾਸ ਸਿਰਜ ਕੇ ਸਿੰਘ ਪਰੰਪਰਾ ਨੂੰ ਚਾਰ ਚੰਨ ਲਾ ਦਿੱਤੇ। ਅਕਾਲੀ ਫੂਲਾ ਸਿੰਘ ਨੇ ਆਪਣਾ ਸਿੱਖੀ ਸਿਦਕ ਕੇਸਾਂ-ਸੁਆਸਾਂ ਨਾਲ ਨਿਭਾ ਦਿੱਤਾ। ਅਕਾਲੀ ਜੀ ਦੇ ਸ਼ਹੀਦੀ ਪਾ ਜਾਣ 'ਤੇ ਜਦ ਮਹਾਰਾਜਾ ਰਣਜੀਤ ਸਿੰਘ ਉਨ੍ਹਾਂ ਦੇ ਮ੍ਰਿਤਕ ਸਰੀਰ ਪਾਸ ਗਏ ਤਾਂ ਮਹਾਂਬਲੀ ਮਹਾਰਾਜਾ ਆਪਣੇ ਹੰਝੂ ਨਾ ਰੋਕ ਸਕਿਆ ਅਤੇ ਫੁੱਟ-ਫੁੱਟ ਕੇ ਰੋਇਆ। ਅਸਲ ਵਿਚ ਸਰਦਾਰ ਹਰੀ ਸਿੰਘ ਨਲਵਾ ਅਤੇ ਅਕਾਲੀ ਫੂਲਾ ਸਿੰਘ ਦਾ ਸਦੀਵੀ ਵਿਛੋੜਾ ਅਤੇ ਘਾਟ ਹੀ ਮਹਾਰਾਜਾ ਰਣਜੀਤ ਸਿੰਘ ਦੇ ਜਲਦੀ ਕਾਲਵੱਸ ਹੋਣ ਦਾ ਕਾਰਨ ਬਣੇ। ਢੇਰ ਸਾਰੀਆਂ ਜ਼ਿੰਮੇਵਾਰੀਆਂ ਪੈ ਜਾਣ ਕਾਰਨ ਅਤੇ ਮਾਨਸਿਕ ਤਣਾਅ ਕਾਰਨ ਪਹਿਲਾਂ ਮਹਾਰਾਜਾ ਸਾਹਿਬ ਨੂੰ ਅਧਰੰਗ ਦਾ ਦੌਰਾ ਪਿਆ ਜੋ ਪਿੱਛੋਂ ਜਾ ਕੇ ਉਨ੍ਹਾਂ ਦੀ ਮੌਤ ਦਾ ਕਾਰਨ ਬਣਿਆ।

ਦੂਜੇ ਦਿਨ ਸਵੇਰੇ ਅਕਾਲੀ ਫੂਲਾ ਸਿੰਘ ਦਾ ਸਸਕਾਰ ਦਰਿਆ ਲੁੰਡੇ ਦੇ ਕਿਨਾਰੇ ਬੜੀ ਭਾਰੀ ਫੌਜੀ ਸਤਿਕਾਰ ਨਾਲ ਕੀਤਾ ਗਿਆ। ਇਸ ਵਿਚ ਮਹਾਰਾਜਾ ਰਣਜੀਤ ਸਿੰਘ ਆਪ ਅਤੇ ਕੁੱਲ ਫੌਜ ਦੇ ਸਾਰੇ ਸਰਦਾਰ ਸ਼ਾਮਲ ਸਨ। ਅਕਾਲੀ ਫੂਲਾ ਸਿੰਘ ਦੀ ਇਹ ਯਾਦਗਾਰ ਅਜੇ ਵੀ ਨੌਸ਼ਹਿਰਾ ਸ਼ਹਿਰ ਵਿਚ ਲੁੰਡੇ ਦਰਿਆ ਦੇ ਕਿਨਾਰੇ ਕਾਇਮ ਹੈ। ਅੰਗਰੇਜ਼ਾਂ ਦੇ ਰਾਜ ਸਮੇਂ ਸਿੱਖ ਫੌਜਾਂ ਇਸ ਯਾਦਗਾਰ ਉੱਤੇ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਨ ਜਾਇਆ ਕਰਦੀਆਂ ਸਨ। ■

# ਅਕਾਲੀ ਫੂਲਾ ਸਿੰਘ ਜੀ ਨਿਹੰਗ

*-ਐਡ. ਗੁਰਚਰਨਜੀਤ ਸਿੰਘ ਲਾਂਬਾ**

ਰੂਹਾਨੀਅਤ, ਕੁਰਬਾਨੀ, ਚੜ੍ਹਦੀ ਕਲਾ ਅਤੇ ਆਪਾ ਵਾਰਨ ਦੀ ਮਸ਼ਾਲ ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਹੀ ਜਗਾ ਦਿੱਤੀ ਸੀ। ਉਪਰੰਤ ਇਸ ਵਿਚ ਗੁਰੂ ਸਾਹਿਬਾਨ ਨੇ ਆਪਣਾ ਸਭ ਕੁਝ ਵਾਰ ਕੇ ਰੱਬੀ ਪੈਗਾਮ ਦਾ ਸਦੀਵੀ ਸੋਮਾ ਬਣਾ ਦਿੱਤਾ। ਗੁਰੂ ਸਾਹਿਬ ਦੇ ਬਾਅਦ ਇਸ ਸ਼ਮ੍ਹਾਂ ਦੇ ਪ੍ਰਵਾਨਿਆਂ ਨੇ ਇਸ ਲੋਅ ਨੂੰ ਨਾ ਕੇਵਲ ਬੁਝਣ ਹੀ ਨਾ ਦਿੱਤਾ ਬਲਕਿ ਇਸ ਨੂੰ ਹੋਰ ਪ੍ਰਚੰਡ ਕੀਤਾ।

ਇਸ ਪ੍ਰਚੰਡ ਕੌਮੀ ਲਹਿਰ ਵਿਚ ਅਣਗਿਣਤ ਪ੍ਰਵਾਨੇ ਆਏ ਪਰ ਕੁਝ ਐਸੀਆਂ ਰੂਹਾਂ ਵੀ ਪ੍ਰਗਟ ਹੋਈਆਂ ਜਿਨ੍ਹਾਂ ਵੱਲੋਂ ਸਿਰਜੇ ਇਤਿਹਾਸ ਨੇ ਸਾਰੇ ਜਗਤ ਨੂੰ ਚਕਾਚੌਂਧ ਕਰ ਦਿੱਤਾ। ਇਨ੍ਹਾਂ ਵਿਚ ਅਕਾਲੀ ਫੂਲਾ ਸਿੰਘ ਇਕ ਐਸੇ ਆਦਰਸ਼ਕ ਸਿੰਘ ਸਨ, ਜਿਨ੍ਹਾਂ ਨੇ ਆਉਣ ਵਾਲੀਆਂ ਨਸਲਾਂ ਲਈ ਗੁਰਸਿੱਖੀ ਅਤੇ ਚੜ੍ਹਦੀ ਕਲਾ ਦੇ ਪੈਮਾਨੇ ਨਿਸਚਿਤ ਕਰ ਦਿੱਤੇ। ਬਾਬਾ ਜੀ ਵੱਲੋਂ ਜੀਵਨ ਦੇ ਹਰ ਖੇਤਰ ਵਿਚ ਕੀਤੇ ਕਾਰਨਾਮੇ ਆਉਣ ਵਾਲੇ ਇਤਿਹਾਸ ਲਈ ਇਕ ਆਦਰਸ਼ ਅਤੇ ਚੁਣੌਤੀ ਰਹਿਣਗੇ।

*ਜ਼ੋਰ ਦੇ ਸ਼ੋਰ ਦਾ ਜ਼ਿਕਰ ਸੁਣ ਲਓ, ਹੈਸੀ ਨਾਲ ਸਰਕਾਰ ਦੇ ਸੰਗ ਯਾਰੋ।*
*ਇਕ ਨਾਮ ਗਰਾਮੀ ਸਰਦਾਰ ਭਾਰਾ, ਹੁਸ਼ਿਆਰ ਮਾਨਿੰਦ ਪਲੰਗ ਯਾਰੋ ।*
*ਮਸਤ' ਜੰਗ ਦੇ ਵਿਚ ਅਨੰਦ ਰਹਿੰਦਾ, ਮਸ਼ਹੂਰ ਜਹਾਨ ਅੰਦਰ।*
*ਫੂਲਾ - ਸਿੰਘ ਅਕਾਲੀ ਨਿਹੰਗ ਯਾਰੋ ॥੧੨॥ (ਕਾਦਰਯਾਰ)*

ਅਕਾਲੀ ਫੂਲਾ ਸਿੰਘ ਜੀ ਨੇ *ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ ॥* ਦੇ ਪਾਵਨ ਗੁਰਵਾਕ ਨੂੰ ਸਰਸ਼ਾਰ ਕੀਤਾ। ਇਸ ਮੁਤਾਬਕ ਅਕਾਲੀ ਜੀ ਦੇ ਜੀਵਨ ਦੇ ਕਿਸ ਪੱਖ ਨੂੰ ਚੇਤੇ ਕੀਤਾ ਜਾਏ ਅਤੇ ਕਿਸ ਪੱਖ ਨੂੰ ਛਡਿਆ ਜਾਏ? ਉਨ੍ਹਾਂ ਦੇ ਜੀਵਨ ਦੀ ਜਿਸ ਵੀ ਘਟਨਾ ਨੂੰ ਯਾਦ ਕੀਤਾ ਜਾਵੇ ਉਹ ਪ੍ਰੇਰਨਾਦਾਇਕ ਹੋ ਨਿਬੜਦੀ ਹੈ। ਵਿਸ਼ੇਸ਼ ਤੌਰ 'ਤੇ ਅਕਾਲੀ ਫੂਲਾ ਸਿੰਘ ਜੀ ਦੇ ਜੀਵਨ ਕਾਲ ਦੇ ਦੋ ਪੱਖ ਪ੍ਰਮੁੱਖਤਾ ਨਾਲ ਉਜਾਗਰ ਹੁੰਦੇ ਹਨ। ਇਕ ਉਨ੍ਹਾਂ ਦੀ ਬਤੌਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਅਗਵਾਈ ਅਤੇ ਦੂਸਰਾ ਇਕ ਸੂਰਮੇ ਦੇ ਤੌਰ 'ਤੇ ਉਨ੍ਹਾਂ ਦੀ ਸ਼ਹਾਦਤ।

ਅਕਾਲੀ ਫੂਲਾ ਸਿੰਘ ਜੀ ਇਤਿਹਾਸ ਦੇ ਉਸ ਦੌਰ ਵਿਚ ਆਏ ਜਦੋਂ ਇਕ ਪਾਸੇ ਮੁਗ਼ਲ-ਪਠਾਣ ਸਨ ਅਤੇ ਦੂਸਰੇ ਪਾਸੇ ਫਿਰੰਗੀ ਪੰਜਾਬ 'ਤੇ ਦਸਤਕ ਦੇ ਰਹੇ ਸਨ। ਪੱਛਮ ਅਤੇ ਪੂਰਬ ਦੋਨੋਂ ਪਾਸਿਆਂ ਤੋਂ ਪੰਥ ਹਮੇਸ਼ਾਂ ਹੀ ਇਕ ਤਿਕੋਨੀ ਲੜਾਈ ਵਿਚ

*santsipahi@gmail.com, Ph. +19736990950

ਉਲਝਇਆ ਰਿਹਾ ਹੈ। ੧੮੧੮ ਈ. ਦੀ ਮੁਲਤਾਨ ਦੀ ਜੰਗ ਅਕਾਲੀ ਫੂਲਾ ਸਿੰਘ ਜੀ (੧੭੬੧-੧੮੨੩ ਈ.) ਦੀ ਕਮਾਨ ਵਿਚ ਹੋਈ। ਸਮੁੱਚੇ ਪੰਜਾਬ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਅਧੀਨ ਲਿਆਉਣ ਅਤੇ ਬਾਅਦ ਵਿਚ ਪਠਾਣਾਂ ਦੇ ਅੱਤਿਆਚਾਰਾਂ ਨੂੰ ਵੀ ਠੱਲ ਪਾਉਣ ਵਿਚ ਅਕਾਲੀ ਫੂਲਾ ਸਿੰਘ ਜੀ ਦੇ ਨਾਲ ਸਰਦਾਰ ਹਰੀ ਸਿੰਘ ਨਲਵਾ (੧੭੯੧-੧੮੩੭ ਈ.) ਦੀ ਅਹਿਮ ਭੂਮਿਕਾ ਰਹੀ ।

ਇਕ ਜਥੇਦਾਰ, ਇਕ ਜਰਨੈਲ ਅਤੇ ਸਾਧਾਰਨ ਸਿੱਖ ਦੇ ਰੂਪ ਵਿਚ ਆਪ ਨੇ ਜੋ ਪੂਰਨੇ ਪਾਏ ਅਤੇ ਪੈੜਾਂ ਸਿਰਜੀਆਂ ਉਹ ਹਮੇਸ਼ਾਂ ਹੀ ਪੰਥ ਦੀ ਅਗਵਾਈ ਕਰਦੀਆਂ ਰਹਿਣਗੀਆਂ। ਬਾਬਾ ਜੀ ਦੇ ਜੀਵਨ-ਕਾਲ ਦੇ ਇਹ ਐਸੇ ਦੋ ਪੈਮਾਨੇ ਹਨ ਜੋ ਕਿ ਕੌਮੀ ਸਿਹਤ ਦੇ ਮਿਆਰ ਨੂੰ ਦਰਸਾਉਂਦੇ ਹਨ।

ਨਿਤਾਪ੍ਰਤੀ ਅਰਦਾਸ ਵਿਚ ਜਿਨ੍ਹਾਂ ਸੂਰਮਿਆਂ ਦਾ ਧਿਆਨ ਧਰ ਕੇ ਜੈਕਾਰ ਗਜਾਇਆ ਜਾਂਦਾ ਹੈ ਉਸ ਦਾ ਮਕਸਦ ਕੇਵਲ ਇਕ ਰਸਮ ਦੀ ਅਦਾਇਗੀ ਨਹੀਂ ਹੈ। ਇਹ ਬੀਤ ਚੁੱਕੇ ਇਤਿਹਾਸ ਨੂੰ ਯਾਦ ਕਰ ਕੇ ਵਰਤਮਾਨ ਨੂੰ ਉਸ ਦੇ ਮੇਚ ਦਾ ਬਣਾਉਣ ਦੀ ਸਦਾਅ ਹੁੰਦੀ ਹੈ। ਇਸ ਤਰ੍ਹਾਂ ਜੇਕਰ ਜਾਤੀ ਅਤੇ ਜੀਵਨ ਵਿਚ ਕੋਈ ਤਬਦੀਲੀ ਨਜ਼ਰ ਨਹੀਂ ਆਈ ਪਰ ਕੇਵਲ ਪਿਛਲੇ ਇਤਿਹਾਸ ਨੂੰ ਯਾਦ ਮਾਤਰ ਕਰ ਲਿਆ ਤਾਂ ਇਹ ਫਖ਼ਰ ਨਹੀਂ ਬਲਕਿ ਨਮੋਸ਼ੀ ਦਾ ਕਾਰਨ ਹੈ। ਇਸ ਹਵਾਲੇ ਨਾਲ ਅਕਾਲੀ ਬਾਬਾ ਫੂਲਾ ਸਿੰਘ ਜੀ ਨੂੰ ਯਾਦ ਕਰਨਾ ਲਾਹੇਵੰਦ ਹੈ।

ਅਕਾਲੀ ਜੀ ਨੇ ਬਤੌਰ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਿਹੜਾ ਸਿਰੜ ਅਤੇ ਦ੍ਰਿੜ੍ਹਤਾ ਵਿਖਾਈ ਉਹ ਆਉਣ ਵਾਲੇ ਹਮੇਸ਼ ਕਾਲ ਤਕ ਇਕ ਐਸੇ ਪੈਮਾਨੇ ਦੇ ਤੌਰ 'ਤੇ ਰਹੇਗੀ ਜੋ ਆਉਣ ਵਾਲੇ ਹਰ ਜਥੇਦਾਰ ਦੀ ਕਾਰਵਾਈ ਅਤੇ ਫੈਸਲੇ ਨੂੰ ਮਾਪਦੀ ਤੋਲਦੀ ਰਹੇਗੀ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਰ ਫੈਸਲੇ ਨੂੰ ਪੰਥ ਆਪ ਵੱਲੋਂ ਲਏ ਗਏ ਨਿਰਣੇ ਨਾਲ ਨਾਪੇਗਾ।

ਮੋਰਾਂ ਕਰਕੇ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੂੰ ਜਿਸ ਤਰੀਕੇ ਨਾਲ ਆਪ ਨੇ ਸਜ਼ਾ ਦੇਣ ਦਾ ਫੈਸਲਾ ਐਲਾਨਿਆ। ਉਸ ਮੰਜ਼ਰ ਨੂੰ ਪੰਥਕ ਕਵੀ ਗੁਰਦੇਵ ਸਿੰਘ 'ਮਾਨ' ਨੇ ਬਾਖੂਬੀ ਅੰਕਿਤ ਕੀਤਾ ਹੈ :

ਅਕਾਲ ਤਖਤ ਦਾ ਹੁਕਮ ਮਹਾਰਾਜੇ ਉਤੇ

*॥ ਦੋਹਿਰਾ ॥ ਹੁਕਮ ਹੋ ਗਿਆ ਤਖਤ ਤੋਂ, ਹਾਜ਼ਰ ਹੋਣ ਹਜ਼ੂਰ ।*
*ਮਹਾਰਾਜਾ ਰਣਜੀਤ, ਵੱਡਾ ਸੂਰਬੀਰ, ਲੋਕ ਰਹਿਣ ਭੈ ਭੀਤ, ਜਿਸ ਦੇ ਰੁਹਬ ਤੋਂ,*
*ਅਕਾਲ ਤਖਤ ਦੀ ਸ਼ਾਨ, ਸਾਹਵੇਂ ਤੁੱਛ ਸੀ, ਵਾਂਗ ਮੁਲਜ਼ਮਾਂ ਆਨ, ਹੱਥ ਬੰਨ੍ਹ ਖੜ੍ਹ ਗਿਆ,*
*ਤਖਤ ਦੇ ਜਥੇਦਾਰ, ਫੂਲਾ ਸਿੰਘ ਨੇ, ਉੱਚੀ ਕਿਹਾ ਵੰਗਾਰ, ਇਉਂ ਮਹਾਰਾਜ ਨੂੰ,*
*"ਪੜ੍ਹਦਾ ਹਾਂ ਫ਼ਰਮਾਨ, ਤਖਤ ਅਕਾਲ ਦਾ", "ਤਨਖਾਹ ਦਾ ਐਲਾਨ, ਤੁਹਾਨੂੰ ਕਰ ਰਿਹਾਂ।"*
*ਮਹਾਰਾਜੇ ਨੇ ਆਖਿਆ ਸੀਸ ਝੁਕਾਂਦਿਆਂ ਆਪਣਾ, ਸਤਿਗੁਰ ਦੀ ਬਖਸ਼ੀਸ਼, ਸਜ਼ਾ*

*ਮੈਂ ਸਮਝਦਾਂ।"*

*"ਮੈਂ ਹਾਂ ਤਾਬਿਆਦਾਰ, ਸਾਰੇ ਪੰਥ ਦਾ" ਜੋ ਤੁਹਾਨੂੰ ਦਰਕਾਰ, ਸਜ਼ਾ ਮਨਜ਼ੂਰ*
*ਇਹ ਹੈ ਅਦਬ ਅਦਾਬ, ਤਖਤ ਅਕਾਲ ਦਾ, ਵਸਦਾ ਹੈ ਪੰਜਾਬ, ਇਹਦੀ ਮਿਹਰ ਥੀਂ।*
*ਐਸਾ ਮਹਾਂ ਦਲੇਰ, ਜਿਹਾ ਸਨਿਮਰ ਸੀ, ਮਹਾਰਾਜਾ ਦੂਲਾ ਸ਼ੇਰ, ਸੇਵਕ ਪੰਥ ਦਾ।*

ਅਕਾਲੀ ਫੂਲਾ ਸਿੰਘ ਦੇ ਕਾਲ ਤਕ ਕੈਮਰੇ ਦੀ ਆਮਦ ਤਾਂ ਨਹੀਂ ਸੀ ਹੋਈ ਪਰ ਉਸ ਸਮੇਂ ਦੇ ਨਾਮਵਰ ਮੁਸੱਵਰ ਅਤੇ ਚਿੱਤਰਕਾਰਾਂ ਨੇ ਉਨ੍ਹਾਂ ਨੂੰ ਕੈਨਵਸ 'ਤੇ ਅੰਕਿਤ ਕੀਤਾ। ਬਾਬਾ ਫੂਲਾ ਸਿੰਘ ਜੀ ਦੀ ਇਕ ਮਸ਼ਹੂਰ ਪੇਂਟਿੰਗ ਗੀਮਟ ਨੈਸ਼ਨਲ ਮਿਊਜ਼ਿਯਮ ਆਫ ਏਸ਼ੀਅਨ ਆਰਟਸ, ਪੈਰਿਸ, ਫ਼ਰਾਂਸ ਵਿਚ ਸਾਂਭੀ ਹੋਈ ਹੈ। ਇਹ ਪੇਂਟਿੰਗ ਲਾਹੌਰ ਦੇ ਇਮਾਮ ਬਖਸ਼ ਨੇ ਤਿਆਰ ਕੀਤੀ ਸੀ। ਇਸ ਵਿਚ ਅਕਾਲੀ ਜੀ ਪੂਰੇ ਜਾਹ-ਓ-ਜਲਾਲ ਵਿਚ ਅਸਤ੍ਰ-ਸ਼ਸਤ੍ਰਾਂ ਨਾਲ ਸਜੇ ਤਿਆਰ ਬਰ ਤਿਆਰ ਹਨ। ਇਨ੍ਹਾਂ ਦੇ ਇਸ ਰੂਪ ਨੂੰ ਵੇਖ ਕੇ ਫਿਰੰਗੀ ਇਤਿਹਾਸਕਾਰ ਅਕਾਲੀਆਂ ਨੂੰ notorious ਇਸ਼ਤਿਆਲ ਪਸੰਦ ਜਾਂ ਅਮਨ ਲਈ ਖ਼ਤਰਾ ਕਰ ਕੇ ਲਿਖਦੇ ਰਹੇ। ਇਕ ਅੰਗਰੇਜ਼ ਲਿਖਾਰੀ ਨੇ ਲਿਖਿਆ ਕਿ ਅਕਾਲੀਆਂ ਦੀ ਦਸਤਾਰ ਦੇ ਚੱਕਰ ਬਹੁਤ ਹੀ ਖ਼ਤਰਨਾਕ ਅਤੇ ਮਾਰੂ ਹਥਿਆਰ ਹਨ। ਇਹ ਹੋ ਸਕਦਾ ਹੈ ਕਿ ਕਈ ਵਾਰ ਇਨ੍ਹਾਂ ਦਾ ਨਿਸ਼ਾਨਾਂ ਥਾਂ 'ਤੇ ਨਾ ਲੱਗੇ ਪਰ ਤਮਾਸ਼ਬੀਨ ਲਈ ਜਾਨ-ਲੇਵਾ ਹੋ ਸਕਦਾ ਹੈ। ਇਸ ਲਈ ਇਨ੍ਹਾਂ ਤੋਂ ਦੂਰੀ ਬਣਾ ਕੇ ਰੱਖਣ ਦੀ ਲੋੜ ਹੈ। ਹਰ ਦੁਸ਼ਮਣ ਨੂੰ ਸਿੱਖ ਇਸੇ ਰੂਪ ਵਿਚ ਨਜ਼ਰ ਆਂਦੇ ਰਹੇ ਹਨ।

ਇਸ ਦੇ ਇਲਾਵਾ ਗੁਰਦੁਆਰਾ ਅਕਾਲਗੜ੍ਹ ਸਾਹਿਬ, ਦੀਨੇ ਵਿਚ ਵੀ ਅਕਾਲੀ ਬਾਬਾ ਫੂਲਾ ਸਿੰਘ ਜੀ ਦਾ ਹਾਥੀ 'ਤੇ ਸਵਾਰ ਰੂਪ ਵਿਚ ਇਕ ਸ਼ਾਨਦਾਰ ਚਿੱਤਰ ਦੀਵਾਰ 'ਤੇ ਉਕਰਿਆ ਹੈ। ਇਤਿਹਾਸ ਨੂੰ ਸਾਂਭਦੇ ਹੋਏ ਇਨ੍ਹਾਂ ਚਿੱਤਰਾਂ ਵਿਚ ਇਕ ਤੱਥ ਉਜਾਗਰ ਹੁੰਦਾ ਹੈ ਕਿ ਸਿੰਘਾਂ ਦੀ ਦਸਤਾਰ ਕੇਵਲ ਵਿਖਾਣ ਮਾਤਰ ਜਾਂ ਦਿਖਾਵਟੀ ਨਹੀਂ ਸੀ ਹੁੰਦੀ ਬਲਕਿ ਇਹ ਕਿਰਪਾਨ ਦੇ ਮਿਆਨ ਅਤੇ ਤੀਰਾਂ ਦੇ ਭੱਥੇ ਦੀ ਤਰ੍ਹਾਂ ਮਾਰੂ ਅਸਤ੍ਰ ਚੱਕ੍ਰਾਂ ਨੂੰ ਸਾਂਭਣ ਦਾ ਸਾਧਨ ਵੀ ਹੁੰਦੀ ਸੀ। ਸਿੱਖ ਇਤਿਹਾਸ ਦੀ ਇਹ ਸ਼ਾਨਦਾਰ ਪਰੰਪਰਾ ਅਤੇ ਗੌਰਵ ਭਾਰਤੀ ਫੌਜ ਵਿਚ ਹੁਣ ਤਕ ਸਿੱਖ ਫੌਜੀਆਂ ਦੀ ਦਸਤਾਰ 'ਤੇ ਚੱਕਰ ਦੇ ਰੂਪ ਵਿਚ ਸੁਸ਼ੋਭਿਤ ਹੁੰਦਾ ਹੈ। ਹੁਣ ਤਾਂ ਸਿੰਘਾਂ ਦੀ ਦਸਤਾਰ ਨੂੰ ਵੀ ਖ਼ਤਰਾ ਨਜ਼ਰ ਆ ਰਿਹਾ ਹੈ। ਅੰਦਰਖਾਤੇ ਸਿੰਘਾਂ ਨੂੰ ਦਸਤਾਰ-ਵਿਹੀਣ ਕਰਨ ਦਾ ਅਮਲ ਸ਼ੁਰੂ ਹੋ ਚੁੱਕਾ ਹੈ।

*ਆਵਨੁ ਜਾਨੁ ਇਕੁ ਖੇਲੁ ਬਨਾਇਆ ॥* ਪਰ ਆਵਣਾ ਉਸੇ ਦਾ ਸਫ਼ਲਾ ਗਣਿਆ ਗਿਆ ਹੈ ਜਿਸ ਦਾ ਜਾਵਣਾ ਸਫ਼ਲਾ ਹੋ ਗਿਆ। ਕਲਗੀਧਰ ਪਿਤਾ ਦੀ ਅਰਦਾਸ ਵੀ ਤਾਂ ਇਹੀ ਹੈ:

*ਅਉਰ ਨ ਮਾਗਤ ਹਉ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ ॥*

*ਸਸਤ੍ਰਨ ਸੋ ਅਤਿ ਹੀ ਰਨ ਭੀਤਰ ਜੂਝਿ ਮਰੋ ਕਹਿ ਸਾਚ ਪਤੀਜੈ ॥*

*(ਸ੍ਰੀ ਦਸਮ ਗ੍ਰੰਥ ਸਾਹਿਬ)*

ਅਕਾਲੀ ਫੂਲਾ ਸਿੰਘ ਜੀ ਨੇ ਜੀਵਨ ਵਿਚ ਇਸ ਨੂੰ ਪੂਰੀ ਤਰ੍ਹਾਂ ਚਰਿਤ੍ਰਾਰਥ ਕੀਤਾ। ਅਕਾਲੀ ਫੂਲਾ ਸਿੰਘ ਜੀ ਦੀ ਸ਼ਹਾਦਤ ਨੂੰ ਜਿਹਲਮ ਦੇ ਮਿਸਰ ਹਰੀ ਚੰਦ 'ਕਾਦਰਯਾਰ' ਨੇ ਬਖ਼ੂਬੀ ਅੰਕਿਤ ਕੀਤਾ ਹੈ। ਬਾ-ਹੈਸੀਅਤ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਕਾਲੀ ਫੂਲਾ ਸਿੰਘ ਜੀ ਨੇ ਮਹਾਰਾਜਾ ਰਣਜੀਤ ਸਿੰਘ ਦਾ ਵੀ ਕੋਈ ਲਿਹਾਜ਼ ਨਹੀਂ ਕੀਤਾ। ਪਰ ਮੈਦਾਨ-ਏ-ਜੰਗ ਵਿਚ ਅਕਾਲੀ ਫੂਲਾ ਸਿੰਘ ਇਕ ਸਿੱਖ ਅਤੇ ਸਿਪਾਹੀ ਦੇ ਰੂਪ ਵਿਚ ਨਜ਼ਰ ਆਏ। ਇੱਥੇ ਮਹਾਰਾਜਾ ਰਣਜੀਤ ਸਿੰਘ ਖਾਲਸਾ ਫੌਜ ਦਾ ਸਿਪਾਹ-ਸਾਲਾਰ ਸੀ। ਹੁਣ ਅਕਾਲੀ ਫੂਲਾ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੇ ਸਨਮੁਖ ਹੋ ਕੇ ਇਕ ਹੈਰਾਨ-ਕੁਨ ਆਗਿਆ ਮੰਗੀ ਕਿ ਉਨ੍ਹਾਂ ਦੀ ਇੱਛਾ ਹੈ ਕਿ ਉਹ ਇੱਕਲੇ ਹੀ ਦੁਸ਼ਮਣ ਵੱਲ ਵਧ ਕੇ ਕੁਰਬਾਨੀ ਦੇਣ। ਸਵਾ ਲਾਖ ਸੇ ਏਕ ਲੜਾਊਂ ਅੱਜ ਫਿਰ ਪ੍ਰਤੱਖ ਹੋ ਰਿਹਾ ਸੀ। *ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ ॥ ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ ॥੨੩੯॥* ਇਸ ਸੂਰਮਗਤੀ ਦੀ ਅਰੰਭਤਾ ਸਾਹਿਬਜ਼ਾਦਾ ਅਜੀਤ ਸਿੰਘ ਜੀ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਅਤੇ ਬਾਅਦ ਵਿਚ ਬਾਬਾ ਦੀਪ ਸਿੰਘ ਅਤੇ ਬਾਬਾ ਗੁਰਬਖਸ਼ ਸਿੰਘ ਨਿਹੰਗ ਵੀ ਤਾਂ ਕਰ ਚੁਕੇ ਸਨ। ਅਕਾਲੀ ਫੂਲਾ ਸਿੰਘ ਜੀ ਦੀ ਗੁਜ਼ਾਰਿਸ਼ ਸੀ :

*ਸ਼ੁਕਰ ਹਜ਼ਾਰ ਗੁਜ਼ਾਰਸਾਂ ਮੈਂ, ਦਿਓ ਹੁਕਮ ਚਲ ਵੜਾਂ ਮੈਦਾਨ ਦੇ ਵਿਚ*
*ਪਹਿਲੋਂ ਸਭਨਾਂ ਦੇ ਸੀਸ ਭੇਟ ਦੇ ਕੇ, ਰੱਖਾਂ ਤੀਰ ਨੂੰ ਚਿੱਲੇ ਕਮਾਨ ਦੇ ਵਿਚ*
*ਸਤਿ ਸਿਰੀ ਅਕਾਲ ਦਾ ਨਾਮ ਲੈ ਕੇ, ਮਾਰਾਂ ਖਿਚ ਕੇ ਸੀਨੇ ਪਠਾਣ ਦੇ ਵਿਚ।*
*ਕਾਦਰਯਾਰ, ਤੇਰੇ ਕਦਮਾਂ ਵਿਚ ਕੁੱਸਾਂ, ਰਹਿਸੀ ਨਾਮ ਤਦ ਮੇਰਾ ਜਹਾਨ ਦੇ ਵਿਚ॥੧੫॥*

ਸਹਿਜੇ ਅਨੁਮਾਨਿਆ ਜਾ ਸਕਦਾ ਹੈ ਕਿ ਇਸ ਸਮੇਂ ਮਹਾਰਾਜਾ ਰਣਜੀਤ ਸਿੰਘ ਦੇ ਦਿਲ 'ਤੇ ਕੀ ਬੀਤ ਰਹੀ ਹੋਏਗੀ।

ਹੁਣ ਪਠਾਣ ਅਤੇ ਖਾਲਸਾ ਫੌਜਾਂ ਆਹਮੋ-ਸਾਹਮਣੇ ਸਨ। ਪਰ ਇਨ੍ਹਾਂ ਦੇ ਵਿਚਕਾਰ ਅਕਾਲੀ ਫੂਲਾ ਸਿੰਘ ਕਾਲੇ ਬਾਣੇ ਅਤੇ ਸਿਆਹ ਹਾਥੀ 'ਤੇ ਸਵਾਰ ਹੋ ਕੇ ਇੱਕਲੇ ਹੀ ਦੁਸ਼ਮਣ ਵੱਲ ਵਧੇ।

*ਤੋਏ ਤਰਫ ਦੁੱਰਾਨੀਆਂ ਰਵਾਂ ਹੋਇਆ, ਫੂਲਾ ਸਿੰਘ ਅਕਾਲੀ ਤਨਹਾ ਯਾਰੋ।*
*ਡਾਢੀ ਸ਼ਕਲ ਮਤਵਾਲੀ ਸੀ ਖ਼ੌਫ਼ ਵਾਲੀ, ਨਾਲ ਪਹਿਨੀ ਪੋਸ਼ਾਕ ਹੈ ਕਾਲੀ ਯਾਰੋ।*
*ਖ਼ੂਨੀ ਅੱਖੀਆਂ ਕਹਿਰ ਦੇ ਨਾਲ ਭਰੀਆਂ, ਮੂੰਹ ਤੋਂ ਚੋਂਵਦੀ ਕਹਿਰ ਦੀ ਲਾਲੀ ਯਾਰੋ।*
*ਕਾਦਰਯਾਰ ਅਸਵਾਰ ਹੋ ਫ਼ੀਲ ਉੱਤੇ, ਟੁਰਿਆ ਮੌਤ ਦੇ ਵੱਲ ਸਵਾਲੀ ਯਾਰੋ॥੧੮॥*

ਇਸ ਬਾਰੇ ਕਾਦਰਯਾਰ ਨੇ ਇਕ ਕਮਾਲ ਦੀ ਗਵਾਹੀ ਦਿੱਤੀ ਹੈ ਕਿ ਮਸਤ ਚਾਲ ਵਿਚ ਥਿਰਕਦੇ ਹਾਥੀ (ਫ਼ੀਲ) ਦੇ ਉੱਤੇ ਬੇ-ਖ਼ੌਫ਼ ਅਕਾਲੀ ਫੂਲਾ ਸਿੰਘ ਇਸ ਤਰ੍ਹਾਂ ਬੈਠੇ

ਸਨ ਜਿਵੇਂ ਲਾਹੌਰ ਦੀ ਸੈਰ ਕਰ ਰਹੇ ਹੋਣ:

*ਕਾਫ਼ ਕੰਬਦੀ ਪਈ ਜ਼ਮੀਨ ਯਾਰੋ, ਜਿੱਥੇ ਫ਼ੀਲ ਸਰਦਾਰ ਦਾ ਪੈਰ ਧਰਦਾ।*
*ਹੋਸੀ ਖ਼ੂਨੀਆਂ ਵਿਚ ਮਸ਼ਹੂਰ ਹਾਥੀ, ਵਿਚ ਲੜਨ ਦੇ ਬਹੁਤ ਸੀ ਕਹਿਰ ਕਰਦਾ।*
*ਤਿਵੇਂ ਥਰਕਦਾ ਚੱਲੇ ਜ਼ਮੀਨ ਉੱਤੇ, ਜਿਵੇਂ ਸੱਪ ਦਰਿਆ ਦੀ ਲਹਿਰ ਤਰਦਾ।*
*ਕਾਦਰਯਾਰ ਬੇ-ਖ਼ੌਫ ਸਰਦਾਰ ਬੈਠਾ, ਜਿਵੇਂ ਫਿਰ ਲਹੌਰ ਦੀ ਸੈਰ ਕਰਦਾ।*

*ਸਵਾ ਲਾਖ ਸੇ ਏਕ ਲੜਾਊਂ* ਨੂੰ ਪ੍ਰਤੱਖ ਕਰਦਿਆਂ ਇਕੱਲੇ ਅਕਾਲੀ ਫੂਲਾ ਸਿੰਘ ਨੇ ਹਜ਼ਾਰਾਂ ਦੀ ਗਿਣਤੀ ਦਾ ਮੁਕਾਬਲਾ ਕੀਤਾ। ਇਸ ਗਹਿਗੱਚ ਜੰਗ ਵਿਚ ਅਖੀਰ ਵਿਚ ਕਲਗੀਧਰ ਪਿਤਾ ਨੇ ਅਕਾਲੀ ਫੂਲਾ ਸਿੰਘ ਨੂੰ ਗਲ਼ ਨਾਲ ਲਾ ਲਿਆ।

ਜੰਗ ਦੇ ਬਾਅਦ ਅਣਗਿਣਤ ਲੋਥਾਂ ਵਿੱਚੋਂ ਅਕਾਲੀ ਫੂਲਾ ਸਿੰਘ ਜੀ ਦੇ ਸਰੀਰ ਨੂੰ ਲੱਭਣਾ ਕੋਈ ਆਸਾਨ ਕੰਮ ਨਹੀਂ ਸੀ। ਪਰ ਇੱਥੇ ਮਹਾਰਾਜਾ ਰਣਜੀਤ ਸਿੰਘ ਆਪਣੇ ਹੱਥੀਂ ਅਕਾਲੀ ਜੀ ਨੂੰ ਲੱਭ ਰਹੇ ਸਨ :

*ਹੱਥਾਂ ਨਾਲ ਹਟਾਂਵਦਾ ਆਪ ਮੁਰਦੇ ਐਸਾ ਸ਼ੌਕ ਸੀ ਖ਼ਾਸ ਸਰਕਾਰ ਨੂੰ ਜੀ।*
*ਬਿਸੀਆਰ ਤਲਾਸ਼ ਦੇ ਬਾਦ ਯਾਰੋ, ਪੁੰਨੀ ਆਸ ਸਭ ਦੀ ਆਖ਼ਰ-ਕਾਰ ਹੈ ਜੀ।*
*ਕਾਦਰਯਾਰ ਨਿਕਾਲਿਆ ਢੇਰ ਹੇਠਾਂ* ਫੂਲਾ ਸਿੰਘ ਦਲੇਰ ਸਰਦਾਰ ਨੂੰ ਜੀ ॥੩੧॥*

ਇਸ ਦੇ ਬਾਅਦ ਮਹਾਰਾਜਾ ਸਾਹਿਬ ਨੇ ਅਕਾਲੀ ਜੀ ਦਾ ਸਸਕਾਰ ਕਰ ਕੇ ਉੱਥੇ ਉਨ੍ਹਾਂ ਦੀ ਯਾਦਗਾਰ ਬਣਵਾਈ। ਅਕਾਲੀ ਫੂਲਾ ਸਿੰਘ ਜੀਵਨ ਸਫ਼ਲਾ ਕਰ ਕੇ ਸ਼ਹਾਦਤ ਦਾ ਜਾਮ ਪੀ ਗਏ ਪਰ ਆਉਣ ਵਾਲੇ ਸਮੇਂ ਲਈ ਔਖੇ ਪਰਚੇ ਪਾ ਗਏ :

*ਯੇ ਯਾਦ ਕਰ ਕੇ ਮਰਦਿਆਈ ਉਸ ਦੀ ਮਹਾਰਾਜ ਨੇ ਦਿੱਤੀ ਦੁਹਾਈ ਯਾਰੋ*
*ਕਰੇ ਸ਼ੁਕਰ ਅਕਾਲ ਦਾ ਫ਼ੌਜ ਸਾਰੀ ਲਾਸ਼ ਘੁੱਟ ਕੇ ਗਲੇ ਲਗਾਈ ਯਾਰੋ।*
*ਸਭ ਸਿੰਘ ਸਰਦਾਰ ਅਰਦਾਸ ਕਰਦੇ ਨਦੀ ਹੰਝੂ ਨਾ ਕਿਸੇ ਵਗਾਈ ਯਾਰੋ*
*ਕਾਦਰਯਾਰ ਸਰਕਾਰ ਅਰਦਾਸ ਕੀਤੀ ਏਥੇ ਜਾਏ ਸਮਾਧ ਬਣਾਈ ਯਾਰੋ ॥੩੨॥੬॥*
*॥ਖ਼ਤਮ ਸ਼ੁਦ॥*

ਇਸ ਸਾਰੇ ਪ੍ਰਸੰਗ ਵਿਚ ਇਕ ਨੁਕਤਾ ਬਹੁਤ ਹੀ ਅਹਿਮ ਹੈ ਕਿ ਅਕਾਲੀ ਫੂਲਾ ਸਿੰਘ ਜੀ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਕਦੀ ਵੀ ਮਹਾਰਾਜੇ ਦੇ ਰੂਪ ਵਿਚ ਨਹੀਂ ਵੇਖਿਆ। ਦੂਸਰੇ ਪਾਸੇ ਮਹਾਰਾਜਾ ਰਣਜੀਤ ਸਿੰਘ ਵੀ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋਣ ਸਮੇਂ ਅਤੇ ਹਮੇਸ਼ਾਂ ਹੀ ਆਪਣੇ ਆਪ ਨੂੰ ਪੰਥ ਦਾ ਇਕ ਅੰਗ ਮੰਨ ਬਤੌਰ ਇਕ ਸਿੱਖ ਦੇ ਰੂਪ ਵਿਚ ਪੇਸ਼ ਹੋਏ। ਇਹ ਨੁਕਤਾ ਹੈ ਪੰਥ ਦੀ ਚੜ੍ਹਦੀ ਕਲਾ ਅਤੇ ਸੁਨਹਿਰੇ ਭਵਿੱਖ ਦਾ। ■

---

**ਕੁਝ ਵਿਦਵਾਨਾਂ ਨੇ ਲਿਖਿਆ ਹੈ ਕਿ ਹਾਥੀ ਨੂੰ ਬਿਠਾ ਕੇ ਵੇਖਿਆ ਗਿਆ ਤਾਂ ਅਕਾਲੀ ਜੀ ਸ਼ਹੀਦੀ ਪਾ ਚੁੱਕੇ ਸਨ।*

# ਸਿੱਖ ਕੌਮ ਦਾ ਮਹਾਨ ਜਰਨੈਲ ਅਤੇ ਧਾਰਮਿਕ ਆਗੂ ਅਕਾਲੀ ਬਾਬਾ ਫੂਲਾ ਸਿੰਘ ਜੀ

*-ਡਾ. ਪਰਮਵੀਰ ਸਿੰਘ**

ਅਕਾਲੀ ਬਾਬਾ ਫੂਲਾ ਸਿੰਘ ਨੂੰ ਸਿੱਖ ਕੌਮ ਦੇ ਅਜਿਹੇ ਜੁਝਾਰੂ ਜਰਨੈਲ ਅਤੇ ਧਾਰਮਿਕ ਆਗੂ ਵਜੋਂ ਯਾਦ ਕੀਤਾ ਜਾਂਦਾ ਹੈ ਜਿਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਥਾਪਿਤ ਕੀਤੇ ਆਦਰਸ਼ਾਂ ਨੂੰ ਜੀਵਨ ਵਿਚ ਧਾਰਨ ਕਰਦੇ ਹੋਏ ਪੰਜਾਬ ਦੇ ਲੋਕਾਂ ਨੂੰ ਬਾਹਰੀ ਹਮਲਿਆਂ ਤੋਂ ਸੁਰੱਖਿਅਤ ਰੱਖਣ ਲਈ ਆਪਣੀ ਸ਼ਹਾਦਤ ਦੇ ਦਿੱਤੀ ਸੀ। ਇਨ੍ਹਾਂ ਨੇ ਜਿੱਥੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀਆਂ ਹੱਦਾਂ ਦੇ ਵਿਸਥਾਰ ਵਿਚ ਯੋਗਦਾਨ ਪਾਇਆ, ਉੱਥੇ ਸਿੱਖਾਂ ਨੂੰ ਭਰਾ-ਮਾਰੂ ਜੰਗ ਤੋਂ ਰੋਕਣ ਵਿਚ ਮਹੱਤਵਪੂਰਨ ਭੂਮਿਕਾ ਨਿਭਾਈ ਸੀ।

ਸਿੱਖ ਕੌਮ ਦੇ ਇਸ ਮਹਾਨ ਜਰਨੈਲ ਦਾ ਜਨਮ ੧੭੬੧ ਈ. ਵਿਚ ਬਾਂਗਰ ਦੇ ਇਲਾਕੇ ਵਿਚ ਪੈਂਦੇ ਸ਼ੀਹਾਂ ਪਿੰਡ ਵਿਖੇ ਸ. ਈਸ਼ਰ ਸਿੰਘ ਦੇ ਘਰ ਹੋਇਆ। ਧਾਰਮਿਕ ਬਿਰਤੀ ਦੇ ਮਾਲਕ ਇਨ੍ਹਾਂ ਦੇ ਪਿਤਾ ਜੀ ਨਿਸ਼ਾਨਾਂਵਾਲੀ ਮਿਸਲ ਵਿਚ ਸੇਵਾ ਕਰਿਆ ਕਰਦੇ ਸਨ। ੧੭੬੨ ਈ. ਵਿਚ ਅਹਿਮਦ ਸ਼ਾਹ ਅਬਦਾਲੀ ਨੇ ਭਾਰਤ 'ਤੇ ਹਮਲਾ ਕੀਤਾ ਤਾਂ ਉਸ ਨੇ ਸਿੱਖਾਂ ਨੂੰ ਆਪਣਾ ਨਿਸ਼ਾਨਾ ਬਣਾਉਂਦੇ ਹੋਏ ਕੁੱਪ (ਕੁੱਪ ਰਹੀੜਾ) ਨੇੜੇ ਡੇਰਾ ਲਾਈ ਬੈਠੀ ਅਕਾਲੀ ਫੌਜ 'ਤੇ ਹਮਲਾ ਕਰ ਦਿੱਤਾ ਸੀ। ਇਸ ਹਮਲੇ ਦੌਰਾਨ ਹਜ਼ਾਰਾਂ ਸਿੱਖ ਸ਼ਹੀਦੀਆਂ ਪ੍ਰਾਪਤ ਕਰ ਗਏ ਸਨ। ਸਿੱਖ ਇਤਿਹਾਸ ਵਿਚ ਇਸ ਨੂੰ 'ਵੱਡਾ ਘੱਲੂਘਾਰਾ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਹਮਲੇ ਵਿਚ ਜ਼ਖ਼ਮੀ ਹੋਏ ਸ. ਈਸ਼ਰ ਸਿੰਘ ਜੀ ਕੁਝ ਦਿਨਾਂ ਬਾਅਦ ਅਕਾਲ ਚਲਾਣਾ ਕਰ ਗਏ ਸਨ। ਸੁਆਸ ਛੱਡਣ ਤੋਂ ਪਹਿਲਾਂ ਉਨ੍ਹਾਂ ਨੇ ਆਪਣੇ ਦੋਵੇਂ ਨਾਬਾਲਗ ਪੁੱਤਰ ਸ਼ਹੀਦ ਮਿਸਲ ਦੇ ਜਥੇਦਾਰ ਨੈਣਾ ਸਿੰਘ ਦੇ ਸਪੁਰਦ ਕਰ ਦਿੱਤੇ ਸਨ। ਅਕਾਲੀ ਬਾਬਾ ਫੂਲਾ ਸਿੰਘ ਦੇ ਮਨ ਵਿਚ ਜਿੱਥੇ ਪਿਤਾ ਜੀ ਦੇ ਧਾਰਮਿਕ ਗੁਣ ਪ੍ਰਫੁਲਿਤ ਹੋਏ, ਉੱਥੇ ਇਨ੍ਹਾਂ ਨੇ ਬਾਬਾ ਨੈਣਾ ਸਿੰਘ ਦੀ ਸਰਪ੍ਰਸਤੀ ਅਧੀਨ ਗੁਰਮਤਿ ਦੀ ਵਿੱਦਿਆ ਗ੍ਰਹਿਣ ਕੀਤੀ ਸੀ। ਸ਼ਸਤਰ ਵਿੱਦਿਆ, ਘੋੜ-ਸਵਾਰੀ ਅਤੇ ਗੁਰਧਾਮਾਂ ਦੇ ਪ੍ਰਬੰਧ ਨੂੰ ਗੁਰੂ-ਆਸ਼ੇ ਅਨੁਸਾਰ ਚਲਾਉਣ ਦੀ ਸਿੱਖਿਆ ਇਨ੍ਹਾਂ ਨੂੰ ਆਪਣੇ ਜਥੇਦਾਰ ਬਾਬਾ ਨੈਣਾ ਸਿੰਘ ਦੀ ਅਗਵਾਈ ਵਿਚ ਸ੍ਰੀ ਅਨੰਦਪੁਰ ਸਾਹਿਬ ਵਿਖੇ ਪ੍ਰਾਪਤ ਹੋਈ ਸੀ। ਇੱਥੇ ਹੀ ਖੰਡੇ ਦੀ ਪਾਹੁਲ ਲੈ ਕੇ ਇਨ੍ਹਾਂ ਨੇ ਖ਼ਾਲਸਾ ਪੰਥ ਦੀ ਸੇਵਾ ਅਰੰਭ ਕੀਤੀ ਸੀ।

ਮਹਾਰਾਜਾ ਰਣਜੀਤ ਸਿੰਘ ਨੇ ਜੁਲਾਈ ੧੭੯੯ ਈ. ਵਿਚ ਲਾਹੌਰ 'ਤੇ ਕਬਜ਼ਾ ਕਰ ਕੇ 'ਸਰਕਾਰ ਖ਼ਾਲਸਾ' ਦੀ ਸਥਾਪਨਾ ਕੀਤੀ। ਇਸ ਤੋਂ ਅਗਲੇ ਸਾਲ ਅਕਾਲੀ

*ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੨੦-੭੪੩੨੨

ਬਾਬਾ ਫੂਲਾ ਸਿੰਘ ਨੇ ਸ੍ਰੀ ਅਨੰਦਪੁਰ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਜਾ ਕੇ ਉੱਥੋਂ ਦਾ ਪ੍ਰਬੰਧ ਸੰਭਾਲ ਲਿਆ ਸੀ। ਅਕਾਲੀ ਜੀ ਦਾ ਸ੍ਰੀ ਅੰਮ੍ਰਿਤਸਰ ਵਿਖੇ ਜਾਣਾ ਮਹਾਰਾਜਾ ਰਣਜੀਤ ਸਿੰਘ ਲਈ ਸ਼ੁਭ ਸ਼ਗਨ ਵਾਂਗ ਸੀ। ਇਕ ਪਾਸੇ ਅਕਾਲੀ ਜੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀਆਂ ਹੱਦਾਂ ਵਿਚ ਵਾਧਾ ਕਰਨ ਲਈ ਯੋਗਦਾਨ ਪਾ ਰਹੇ ਸਨ ਅਤੇ ਦੂਜੇ ਪਾਸੇ ਅਕਾਲੀ ਜੀ ਦੀ ਮਹਾਰਾਜੇ ਨਾਲ ਸਾਂਝ ਕਾਰਨ ਆਮ ਲੋਕਾਂ ਵਿਚ ਰਾਜ ਪ੍ਰਤੀ ਵਿਸ਼ਵਾਸ ਅਤੇ ਨਿਸ਼ਠਾ ਕਾਇਮ ਹੋ ਗਈ ਸੀ। ਮਹਾਰਾਜਾ ਰਣਜੀਤ ਸਿੰਘ ਦਾ ਵਿਰੋਧ ਕਰ ਰਹੀਆਂ ਮਿਸਲਾਂ ਨਾਲ ਅਕਾਲੀ ਜੀ ਨੇ ਸੁਲਾਹ ਕਰਵਾ ਦਿੱਤੀ ਸੀ।

ਅਕਾਲੀ ਬਾਬਾ ਫੂਲਾ ਸਿੰਘ ਜੀ ਦੇ ਜੀਵਨ ਵਿਚ ਦੋ ਗੱਲਾਂ ਪ੍ਰਮੁੱਖਤਾ ਨਾਲ ਦੇਖਣ ਨੂੰ ਮਿਲਦੀਆਂ ਹਨ। ਇਕ ਤਾਂ ਉਹ ਸਿੱਖ ਮਰਯਾਦਾ ਦਾ ਕਰੜਾਈ ਨਾਲ ਪਾਲਣ ਕਰਦੇ ਸਨ ਅਤੇ ਸਿੱਖਾਂ ਨੂੰ ਢਿੱਲੜਪੁਣੇ ਤੋਂ ਦੂਰ ਰੱਖਣ ਦਾ ਭਰਪੂਰ ਯਤਨ ਕਰਦੇ ਸਨ। ਦੂਜਾ ਉਹ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨੂੰ ਹਰ ਹਾਲਤ ਵਿਚ ਸੁਰੱਖਿਅਤ ਰੱਖਣ ਅਤੇ ਇਸ ਦੇ ਵਿਸਥਾਰ ਲਈ ਯਤਨਸ਼ੀਲ ਰਹਿੰਦੇ ਸਨ। ਸਿੱਖ ਮਰਯਾਦਾ ਨੂੰ ਕਾਇਮ ਰੱਖਣ ਨਾਲ ਸੰਬੰਧਿਤ ਬਹੁਤ ਸਾਰੀਆਂ ਸਾਖੀਆਂ ਉਨ੍ਹਾਂ ਦੇ ਜੀਵਨ ਵਿਚ ਦੇਖਣ ਨੂੰ ਮਿਲਦੀਆਂ ਹਨ।

ਮਰਯਾਦਾ ਸੰਬੰਧੀ ਪਹਿਲੀ ਘਟਨਾ ੧੮੦੯ ਈ. ਵਿਚ ਵਾਪਰੀ ਜਦੋਂ ਅੰਗਰੇਜ਼ ਸਰਕਾਰ ਵੱਲੋਂ ਸੰਧੀ ਕਰਨ ਆਏ ਮੈਟਕਾਫ਼ ਦੇ ਸਿਪਾਹੀਆਂ ਦੀ ਇਕ ਮੁਸਲਮਾਨ ਫੌਜੀ ਟੁਕੜੀ ਨੇ ਤਾਜ਼ੀਆ ਕੱਢਿਆ। ਜਦੋਂ ਇਹ ਜਲੂਸ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਕੋਲੋਂ ਲੰਘ ਰਿਹਾ ਸੀ ਤਾਂ ਇਸ ਨੂੰ ਸ੍ਰੀ ਅੰਮ੍ਰਿਤਸਰ ਦੀ ਸਾਲਾਂ ਤੋਂ ਚੱਲੀ ਆ ਰਹੀ ਮਰਯਾਦਾ ਦੇ ਵਿਰੁੱਧ ਸਮਝਿਆ ਗਿਆ। ਜਲੂਸ ਦਾ ਸ਼ੋਰ ਇੰਨਾ ਜ਼ਿਆਦਾ ਸੀ ਕਿ ਦਰਬਾਰ ਸਾਹਿਬ ਵਿਖੇ ਚੱਲ ਰਹੇ ਕੀਰਤਨ ਦੀ ਅਵਾਜ਼ ਵੀ ਸੁਣਾਈ ਨਹੀਂ ਦੇ ਰਹੀ ਸੀ। ਅਕਾਲੀ ਜੀ ਨੇ ਕੁਝ ਸਿੰਘਾਂ ਨੂੰ ਭੇਜਿਆ ਕਿ ਉਹ ਜਲੂਸ ਕੱਢ ਰਹੇ ਲੋਕਾਂ ਨੂੰ ਸਮਝਾ ਦੇਣ ਕਿ ਇੱਥੇ ਅਜਿਹਾ ਕਰਨਾ ਸ਼ੋਭਾ ਨਹੀਂ ਦਿੰਦਾ। ਜਦੋਂ ਸਿੰਘ ਇਸ ਕਾਰਜ ਲਈ ਬਾਹਰ ਗਏ ਤਾਂ ਤਾਜ਼ੀਏ ਵਿਚ ਸ਼ਾਮਲ ਅੰਗਰੇਜ਼ ਫੌਜ ਦੇ ਸਿਪਾਹੀਆਂ ਨੇ ਹਮਲਾ ਕਰ ਦਿੱਤਾ ਸੀ। ਜਦੋਂ ਇਸ ਘਟਨਾ ਦੀ ਜਾਣਕਾਰੀ ਅਕਾਲੀ ਜੀ ਨੂੰ ਮਿਲੀ ਤਾਂ ਉਹ ਤੁਰੰਤ ਹੀ ਆਪਣੇ ਸਾਥੀਆਂ ਨਾਲ ਬਾਹਰ ਆ ਗਏ। ਜਦੋਂ ਝਗੜਾ ਸ਼ੁਰੂ ਹੋਇਆ ਤਾਂ ਇਸ ਨੂੰ ਰੋਕਣ ਲਈ ਮਹਾਰਾਜਾ ਰਣਜੀਤ ਸਿੰਘ ਨੂੰ ਆਪ ਉੱਥੇ ਆਉਣਾ ਪਿਆ ਸੀ। ਇਸ ਤੋਂ ਬਾਅਦ ਕਦੇ ਵੀ ਸ੍ਰੀ ਅੰਮ੍ਰਿਤਸਰ ਵਿਖੇ ਅਜਿਹੀ ਘਟਨਾ ਦੇਖਣ ਨੂੰ ਨਹੀਂ ਮਿਲਦੀ।

ਮਰਯਾਦਾ ਸੰਬੰਧੀ ਦੂਜੀ ਘਟਨਾ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਰਾਹੀਂ ਦੇਖਣ ਨੂੰ ਮਿਲਦੀ ਹੈ। ਮਹਾਰਾਜੇ ਦੇ ਮੋਰਾਂ ਕੋਲ ਜਾਣ ਨੂੰ ਧਾਰਮਿਕ ਮਰਯਾਦਾ ਦੀ ਉਲੰਘਣਾ ਸਮਝਿਆ ਗਿਆ। ਜਿਸ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਤਤਕਾਲੀ ਜਥੇਦਾਰ ਅਕਾਲੀ ਬਾਬਾ ਫੂਲਾ ਸਿੰਘ ਨੇ ਉਸ ਨੂੰ ਤਖ਼ਤ ਸਾਹਿਬ 'ਤੇ ਪੇਸ਼ ਹੋਣ ਦਾ ਆਦੇਸ਼ ਦਿੱਤਾ ਸੀ। ਮਹਾਰਾਜਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋਇਆ ਅਤੇ ਧਾਰਮਿਕ

ਸਜ਼ਾ ਲਵਾਉਣ ਲਈ ਆਪਣੇ ਆਪ ਨੂੰ ਜਥੇਦਾਰ ਅੱਗੇ ਪੇਸ਼ ਕੀਤਾ। ਮਹਾਰਾਜੇ ਨੂੰ ਤਨਖ਼ਾਹ ਲਗਾਈ ਗਈ ਅਤੇ ਉਸਨੇ ਇਸ ਮੌਕੇ ੧,੨੫,੦੦੦ ਰੁਪਏ ਵੀ ਭੇਟ ਕੀਤਾ ਸੀ। ਇਸ ਘਟਨਾ ਤੋਂ ਬਾਅਦ ਮੋਰਾਂ ਨੂੰ ਲਾਹੌਰ ਤੋਂ ਬਾਹਰ ਭੇਜ ਦਿੱਤਾ ਗਿਆ ਸੀ।

ਅਕਾਲੀ ਬਾਬਾ ਫੂਲਾ ਸਿੰਘ ਜੀ ਨੂੰ 'ਸਿੱਖ ਰਾਜ ਦਾ ਰਾਖਾ' ਵੀ ਕਿਹਾ ਜਾਂਦਾ ਹੈ। ਔਖੀ ਤੋਂ ਔਖੀ ਘਾਟੀ 'ਤੇ ਚੜ੍ਹਨਾ, ਦੁਸ਼ਮਣ ਨੂੰ ਵੰਗਾਰਨਾ, ਅੱਗੇ ਹੋ ਕੇ ਯੁੱਧ ਕਰਨਾ ਅਤੇ ਯੁੱਧ ਵਿਚ ਸੂਰਬੀਰਤਾ ਦੇ ਜੌਹਰ ਦਿਖਾਉਣੇ ਉਨ੍ਹਾਂ ਦੇ ਜੀਵਨ ਦਾ ਅੰਗ ਸਨ ਜਿਸ ਤੋਂ ਵੈਰੀ ਹਮੇਸ਼ਾਂ ਖੌਫ਼ ਖਾਂਦੇ ਸਨ। ੧੮੦੭ ਈ. ਵਿਚ, ਕਸੂਰ ਦੇ ਯੁੱਧ ਦੌਰਾਨ ਅਕਾਲੀ ਜੀ ਵੱਲੋਂ ਦਿਖਾਈ ਸੂਰਬੀਰਤਾ ਨੇ ਸਭ ਦਾ ਧਿਆਨ ਖਿੱਚਿਆ ਸੀ। ਅਕਾਲੀ ਜੀ ਨੂੰ ਜਦੋਂ ਵੀ ਮਹਾਰਾਜੇ ਦੇ ਰਾਜ ਨੂੰ ਕੋਈ ਖ਼ਤਰਾ ਜਾਪਦਾ ਤਾਂ ਉਹ ਆਪ ਹੀ ਉਸ ਦੇ ਵਿਰੁੱਧ ਕਾਰਵਾਈ ਕਰ ਦਿੰਦੇ ਸਨ। ੧੮੦੯ ਈ. ਵਿਚ ਸ੍ਰੀ ਅੰਮ੍ਰਿਤਸਰ ਦੀ ਸੰਧੀ ਤੋਂ ਬਾਅਦ ਅਕਾਲੀ ਜੀ ਦਮਦਮਾ ਸਾਹਿਬ ਚਲੇ ਗਏ ਸਨ। ਇਸ ਸਮੇਂ ਇਕ ਅੰਗਰੇਜ਼ ਅਫ਼ਸਰ ਆਪਣੀ ਫ਼ੌਜੀ ਟੁਕੜੀ ਨਾਲ ਫੂਲਕੀਆਂ ਰਿਆਸਤਾਂ ਵਿਚ ਸਰਵੇ ਕਰਨ ਲਈ ਆਇਆ ਹੋਇਆ ਸੀ। ਇਹ ਖ਼ਬਰ ਫੈਲ ਗਈ ਕਿ ਇਹ ਅੰਗਰੇਜ਼ ਅਫ਼ਸਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ 'ਤੇ ਹਮਲਾ ਕਰਨ ਲਈ ਨਕਸ਼ੇ ਤਿਆਰ ਕਰ ਰਿਹਾ ਹੈ। ਜਦੋਂ ਇਹ ਖ਼ਬਰ ਅਕਾਲੀ ਜੀ ਕੋਲ ਪੁੱਜੀ ਤਾਂ ਉਨ੍ਹਾਂ ਨੇ ਆਪਣੇ ਸਿੰਘਾਂ ਸਮੇਤ ਉਸ ਦੇ ਕੈਂਪ ਵੱਲ ਕੂਚ ਕਰ ਦਿੱਤਾ। ਪੱਤੋਕੀ ਪਿੰਡ ਵਿਖੇ ਡੇਰਾ ਲਾਈ ਬੈਠੀ ਅੰਗਰੇਜ਼ ਫ਼ੌਜਾਂ ਦੀ ਟੁਕੜੀ 'ਤੇ ਅਕਾਲੀ ਜੀ ਨੇ ਹਮਲਾ ਕਰ ਕੇ ਉਨ੍ਹਾਂ ਦਾ ਭਾਰੀ ਨੁਕਸਾਨ ਕਰ ਦਿੱਤਾ ਸੀ। ਨਾਭੇ ਦੇ ਰਾਜਾ ਜਸਵੰਤ ਸਿੰਘ ਨੇ ਵਿਚ ਪੈ ਕੇ ਇਹ ਝਗੜਾ ਨਿਪਟਾਇਆ ਸੀ। ਇਸ ਤੋਂ ਬਾਅਦ ਅਕਾਲੀ ਜੀ ਸ੍ਰੀ ਅੰਮ੍ਰਿਤਸਰ ਚਲੇ ਗਏ ਸਨ। ਅੰਗਰੇਜ਼ਾਂ ਨੇ ਅਕਾਲੀ ਜੀ ਨੂੰ ਗ੍ਰਿਫ਼ਤਾਰੀ ਲਈ ਬਹੁਤ ਜ਼ੋਰ ਲਾਇਆ ਪਰ ਕੋਈ ਸਫ਼ਲਤਾ ਨਾ ਮਿਲੀ। ਫੂਲਕੀਆਂ ਅਤੇ ਪੰਜਾਬ ਦੀਆਂ ਰਿਆਸਤਾਂ ਦੇ ਰਾਜੇ ਅਕਾਲੀ ਜੀ ਦਾ ਸਤਿਕਾਰ ਕਰਦੇ ਸਨ ਜਿਸ ਕਰਕੇ ਕਿਸੇ ਨੇ ਵੀ ਅਕਾਲੀ ਜੀ ਦਾ ਰਾਹ ਰੋਕਣ ਜਾਂ ਉਨ੍ਹਾਂ ਨੂੰ ਫੜਨ ਦੀ ਕੋਸ਼ਿਸ਼ ਨਹੀਂ ਕੀਤੀ।

ਅਕਾਲੀ ਬਾਬਾ ਫੂਲਾ ਸਿੰਘ ਜੀ ਦੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਜਾਣ ਦੀ ਜਾਣਕਾਰੀ ਬਹੁਤ ਘੱਟ ਮਿਲਦੀ ਹੈ। ਬਲਕਿ ਮਹਾਰਾਜਾ ਜਦੋਂ ਵੀ ਸ੍ਰੀ ਅੰਮ੍ਰਿਤਸਰ ਵਿਖੇ ਆਉਂਦੇ ਤਾਂ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਲਈ ਚਲੇ ਜਾਂਦੇ ਸਨ ਅਤੇ ਨਾਲ ਹੀ ਉੱਥੇ ਅਕਾਲੀ ਜੀ ਨਾਲ ਵਿਚਾਰ-ਚਰਚਾ ਵੀ ਕਰ ਲੈਂਦੇ ਸਨ। ਅਕਾਲੀ ਜੀ ਦੇ ਜੀਵਨ ਦੀ ਇਕ ਘਟਨਾ ਤੋਂ ਜਾਣਕਾਰੀ ਮਿਲਦੀ ਹੈ ਕਿ ਉਹ ਲਾਹੌਰ ਵਿਖੇ ਮਹਾਰਾਜੇ ਦੇ ਦਰਬਾਰ ਵਿਚ ਗਏ ਸਨ। ਦਰਬਾਰ ਵਿਚ ਜਾਣ ਦਾ ਕਾਰਨ ਵੀ ਰਾਜ ਪ੍ਰਤੀ ਨਿਸ਼ਠਾ ਸੀ। ਕਿਹਾ ਜਾਂਦਾ ਹੈ ਕਿ ਅਕਾਲੀ ਜੀ ਨੂੰ ਜਾਣਕਾਰੀ ਮਿਲੀ ਕਿ ਦਰਬਾਰ ਦੇ ਕੁਝ ਅਧਿਕਾਰੀ ਮਹਾਰਾਜੇ ਅਤੇ ਉਨ੍ਹਾਂ ਦੇ ਪੁੱਤਰ ਖੜਕ ਸਿੰਘ ਵਿਚਕਾਰ ਮੱਤਭੇਦ ਪੈਦਾ ਕਰਨਾ ਚਾਹੁੰਦੇ ਹਨ। ਅਕਾਲੀ ਜੀ ਲਾਹੌਰ ਗਏ ਪਰ ਦਰਬਾਰੀਆਂ ਨੇ

ਜ਼ੋਰ ਲਾਇਆ ਕਿ ਉਹ ਮਹਾਰਾਜੇ ਨੂੰ ਮਿਲ ਨਾ ਸਕਣ। ਅਕਾਲੀ ਜੀ ਕਿਸੇ ਦੀ ਪਰਵਾਹ ਕੀਤੇ ਬਗ਼ੈਰ ਦਰਬਾਰ ਵਿਚ ਗਏ ਅਤੇ ਮਹਾਰਾਜੇ ਨੂੰ ਚੱਲ ਰਹੇ ਘਟਨਾਕ੍ਰਮ ਦੀ ਜਾਣਕਾਰੀ ਦੇ ਕੇ ਉੱਥੋਂ ਅਨੰਦਪੁਰ ਸਾਹਿਬ ਚਲੇ ਗਏ ਸਨ। ਬਾਬਾ ਸਾਹਿਬ ਸਿੰਘ ਬੇਦੀ ਨੇ ਵਿਚ ਪੈ ਕੇ ਉਨ੍ਹਾਂ ਦੀ ਸੁਲਾਹ ਕਰਵਾਈ ਸੀ ਅਤੇ ਅਕਾਲੀ ਜੀ ਨੂੰ ਸਤਿਕਾਰ ਸਹਿਤ ਵਾਪਸ ਸ੍ਰੀ ਅੰਮ੍ਰਿਤਸਰ ਲਿਆਂਦਾ ਗਿਆ।

ਅਕਾਲੀ ਫੂਲਾ ਸਿੰਘ ਦਾ ਸਮੁੱਚਾ ਜੀਵਨ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀਆਂ ਹੱਦਾਂ ਸੁਰੱਖਿਅਤ ਕਰਨ ਲਈ ਜਾਣਿਆ ਜਾਂਦਾ ਹੈ ਅਤੇ ਇਸੇ ਕਾਰਜ ਲਈ ਉਨ੍ਹਾਂ ਨੇ ਆਪਣੀ ਸ਼ਹਾਦਤ ਦੇ ਦਿੱਤੀ ਸੀ। ਇਨ੍ਹਾਂ ਦੇ ਜੀਵਨ ਦਾ ਇਹ ਆਖਰੀ ਯੁੱਧ ਸੀ ਜਿਹੜਾ ਕਿ ਨੌਸ਼ਹਿਰੇ ਵਿਖੇ ਹੋਇਆ। ਇਸ ਯੁੱਧ ਵਿਚ ਕਾਬੁਲ ਦੇ ਮੁਹੰਮਦ ਅਜ਼ੀਮ ਖ਼ਾਨ ਅਤੇ ਦੋਸਤ ਮੁਹੰਮਦ ਖ਼ਾਨ ਦੀ ਅਗਵਾਈ ਵਿਚ ੩੦,੦੦੦ ਦੀ ਵੱਡੀ ਗਿਣਤੀ ਵਿਚ ਲਸ਼ਕਰ ਨੇ ਹਿੱਸਾ ਲਿਆ ਅਤੇ ਇਨ੍ਹਾਂ ਦੇ ਨਾਲ ਜਹਾਦ ਦਾ ਨਾਅਰਾ ਲਗਾ ਕੇ ਇਕੱਤਰ ਕੀਤਾ ਹੋਇਆ ਹਜ਼ਾਰਾਂ ਦੀ ਗਿਣਤੀ ਵਿਚ ਮੁਲਖ਼ਈਆ ਵੀ ਸ਼ਾਮਲ ਸੀ। ਮਹਾਰਾਜਾ ਰਣਜੀਤ ਸਿੰਘ ਇਸ ਯੁੱਧ ਦੀ ਅਗਵਾਈ ਕਰ ਰਿਹਾ ਸੀ ਪਰ ਪਠਾਣਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ। ਅਕਾਲੀ ਜੀ ਨੇ ਗਿਣਤੀਆਂ-ਮਿਣਤੀਆਂ ਦੀ ਪਰਵਾਹ ਕੀਤੇ ਬਗ਼ੈਰ ਅਕਾਲ ਪੁਰਖ ਅੱਗੇ ਅਰਦਾਸਾ ਸੋਧ ਕੇ ਜੰਗ ਵਿਚ ਹਿੱਸਾ ਲਿਆ ਅਤੇ ਸ਼ਹੀਦੀ ਪ੍ਰਾਪਤ ਕੀਤੀ। ਅਕਾਲੀ ਜੀ ਭਾਵੇਂ ਇਸ ਯੁੱਧ ਵਿਚ ਸ਼ਹੀਦ ਹੋ ਗਏ ਸਨ ਪਰ ਉਨ੍ਹਾਂ ਦੁਆਰਾ ਅਰੰਭ ਕੀਤੇ ਗਏ ਯਤਨਾਂ ਸਦਕਾ ਮਹਾਰਾਜੇ ਨੂੰ ਇਹ ਜਿੱਤ ਪ੍ਰਾਪਤ ਹੋਈ ਸੀ ਜਿਸ ਨੇ ਅੱਗੇ ਜਾ ਕੇ ਜਮਰੌਦ ਦੇ ਕਿਲੇ 'ਤੇ ਕੇਸਰੀ ਨਿਸ਼ਾਨ ਲਹਿਰਾਉਣ ਦਾ ਮਾਰਗ ਦਿਖਾ ਦਿੱਤਾ ਸੀ। ੧੪ ਮਾਰਚ, ੧੯੨੩ ਈ. ਨੂੰ ਹੋਈ ਅਕਾਲੀ ਜੀ ਦੀ ਸ਼ਹੀਦੀ ਨੇ ਉਨ੍ਹਾਂ ਨੂੰ ਇਤਿਹਾਸ ਵਿਚ ਅਮਰ ਕਰ ਦਿੱਤਾ ਸੀ। ਨੌਸ਼ਹਿਰੇ ਦੇ ਨੇੜੇ ਹੀ ਉਨ੍ਹਾਂ ਦਾ ਅੰਤਮ ਸਸਕਾਰ ਕੀਤਾ ਗਿਆ ਅਤੇ ਉੱਥੇ ਹੀ ਇਨ੍ਹਾਂ ਦੀ ਇਕ ਯਾਦਗਾਰ ਕਾਇਮ ਕੀਤੀ ਗਈ। ਮਹਾਰਾਜਾ ਰਣਜੀਤ ਸਿੰਘ ਨੇ ਇਸ ਯਾਦ ਨੂੰ ਸਦੀਵੀ ਰੂਪ ਪ੍ਰਦਾਨ ਕਰਨ ਲਈ ਇਸ ਦੇ ਨਾਂ ਜਗੀਰ ਲਵਾ ਦਿੱਤੀ ਸੀ।

ਸ੍ਰੀ ਅੰਮ੍ਰਿਤਸਰ ਦੇ ਬੁਰਜ ਅਕਾਲੀ ਬਾਬਾ ਫੂਲਾ ਸਿੰਘ ਤੋਂ ਇਲਾਵਾ ਪੰਜਾਬ ਵਿਚ ਕਈ ਥਾਵਾਂ 'ਤੇ ਉਨ੍ਹਾਂ ਦੇ ਸਤਿਕਾਰ ਵਿਚ ਯਾਦਗਾਰਾਂ ਕਾਇਮ ਹਨ। ਇਨ੍ਹਾਂ ਵਿੱਚੋਂ ਸਭ ਤੋਂ ਮਹੱਤਵਪੂਰਨ ਦੇਹਲਾ ਸ਼ੀਹਾਂ ਪਿੰਡ ਵਿਖੇ ਮੌਜੂਦ ਹੈ ਜਿੱਥੇ 'ਗੁਰਦੁਆਰਾ ਜਨਮ ਅਸਥਾਨ ਸਾਹਿਬ ਸ਼ਹੀਦ ਬਾਬਾ ਫੂਲਾ ਸਿੰਘ ਜੀ' ਸੁਸ਼ੋਭਿਤ ਹੈ। ਪੰਜਾਬ ਸਰਕਾਰ ਨੇ ਜਨਮ ਅਸਥਾਨ ਦੀ ਪੁਰਾਤਨ ਇਮਾਰਤ ਨੂੰ ਸੰਭਾਲ ਲਿਆ ਹੈ। ਇਸ ਪੁਰਾਤਨ ਇਮਾਰਤ ਦੇ ਚੁਗਿਰਦੇ ਵਿਚ ਬੋਹੜ ਦਾ ਇਕ ਪੁਰਾਤਨ ਰੁੱਖ ਅਤੇ ਅਕਾਲੀ ਜੀ ਨਾਲ ਸੰਬੰਧਿਤ ਇਕ ਖੂਹ ਵੀ ਮੌਜੂਦ ਹੈ। ਇਸ ਅਸਥਾਨ ਦੇ ਸਾਹਮਣੇ ਹੀ ਲਗ-ਪਗ ੨੦੦ ਮੀਟਰ ਦੀ ਦੂਰੀ 'ਤੇ ਪਿੰਡ ਵਾਲਿਆਂ ਨੇ ਨਵੇਂ ਗੁਰਧਾਮ ਦੀ ਉਸਾਰੀ ਕਰ ਲਈ ਹੈ ਜਿੱਥੇ ਸੰਗਤ ਹਾਜ਼ਰੀ ਭਰਦੀ ਹੈ। ■

# ਅਕਾਲੀ ਆਚਾਰ-ਵਿਹਾਰ ਦੇ ਅਭਿਆਸੀ ਕਿਰਦਾਰ : ਜਥੇਦਾਰ ਅਕਾਲੀ ਫੂਲਾ ਸਿੰਘ ਜੀ

*-ਡਾ. ਚਮਕੌਰ ਸਿੰਘ**

'ਅਕਾਲੀ' ਦਾ ਸੰਬੰਧ ਅਕਾਲ ਨਾਲ ਹੈ। 'ਅਕਾਲ'ਦੇ ਕੋਸ਼ਗਤ ਅਰਥ ਹਨ- ਕਾਲ-ਰਹਿਤ, ਮੌਤ-ਰਹਿਤ, ਨਾਸ਼-ਰਹਿਤ, ਸਮੇਂ ਤੋਂ ਮੁਕਤ। ਗੁਰਮਤਿ ਦਰਸ਼ਨ ਵਿਚ 'ਅਕਾਲ' ਸਬਦ ਪਰਮਸਚ, ਪਰਮਾਤਮਾ, ਕਰਤਾ ਪੁਰਖ, ਵਾਹਿਗੁਰੂ ਦਾ ਲਖਾਇਕ ਹੈ। ਇਸ ਤਰ੍ਹਾਂ ਧਰਮ ਸ਼ਾਸਤਰੀ ਅਰਥਾਂ ਵਿਚ 'ਅਕਾਲੀ' ਉਹ ਸ਼ਖ਼ਸੀਅਤ ਹੈ ਜੋ ਕਾਲ ਜਾਂ ਮੌਤ ਦਾ ਡਰ-ਭੈਅ ਤਿਆਗ ਕੇ, ਸਮੇਂ ਸਥਾਨ ਦੀਆਂ ਵਲਗਣਾਂ/ ਸੀਮਾਵਾਂ ਤੋਂ ਪਾਰ ਬ੍ਰਹਿਮੰਡੀ ਸੋਚ ਦੀ ਧਾਰਨੀ ਹੈ ਅਤੇ ਜਿਸ ਦੇ ਆਚਾਰ-ਵਿਹਾਰ- ਕਿਰਦਾਰ ਵਿੱਚੋਂ ਅਕਾਲ ਪੁਰਖ, ਵਾਹਿਗੁਰੂ ਦੇ ਦੈਵੀ-ਗੁਣਾਂ ਦਾ ਅਮਲੀ ਝਲਕਾਰਾ ਡੁੱਲ੍ਹ ਡੁੱਲ੍ਹ ਪੈਂਦਾ ਹੈ। ਅਜਿਹਾ 'ਅਕਾਲੀ' ਸਰੀਰਕ ਕਸ਼ਟਾਂ ਅਤੇ ਮੌਤ ਦੇ ਭੈਅ ਤੋਂ ਬੇਪਰਵਾਹ ਹੋ ਕੇ, ਧੱਕੇਸ਼ਾਹੀ ਦੇ ਸ਼ਿਕਾਰ ਮਜ਼ਲੂਮਾਂ-ਮਾਸੂਮਾਂ ਅਤੇ ਨਿਤਾਣੇ ਲੋਕਾਂ ਦੀ ਰਾਖੀ ਲਈ ਇਨਸਾਨੀਅਤ ਦਾ ਘਾਣ ਕਰਨ ਵਾਲੀਆਂ ਕਰੂਰ ਤਾਕਤਾਂ ਵਿਰੁੱਧ ਜੂਝਣ ਨੂੰ ਆਪਣਾ ਜੀਵਨ-ਮਨੋਰਥ ਅਤੇ ਧਰਮ ਸਮਝਦਾ ਹੈ। ਐਸੇ ਕਿਰਦਾਰ ਦਾ ਅਭਿਆਸੀ ਅਕਾਲੀ, ਅਕਾਲ ਪੁਰਖ ਵਾਹਿਗੁਰੂ ਨੂੰ ਰਾਜਿਆਂ ਦਾ ਰਾਜਾ ਤੇ ਪਾਤਸ਼ਾਹਾਂ ਦਾ ਪਾਤਸ਼ਾਹ ਤਸਲੀਮ ਕਰਦਾ ਹੈ ਅਤੇ ਸਾਰੇ ਦੁਨਿਆਵੀ ਸੱਤਾਧਾਰੀਆਂ ਨੂੰ ਉਸ ਸਰਬਸ਼ਕਤੀਵਾਨ ਹਸਤੀ ਦੇ ਅਧੀਨ ਮੰਨਦਾ ਹੈ:

*-ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥*
*ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*

*-ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ*
*ਐਸੋ ਰਾਜ ਛੋਡਿ ਅਉਰ ਦੂਜਾ ਕਉਨ ਧਿਆਈਐ॥ (ਸ੍ਰੀ ਦਸਮ ਗ੍ਰੰਥ )*

ਸਿੱਖ ਇਤਿਹਾਸ ਬਹੁਤ ਸਾਰੇ ਅਕਾਲੀ ਮਰਜੀਵੜਿਆਂ ਦੀਆਂ ਲਾਸਾਨੀ ਕੁਰਬਾਨੀਆਂ ਨਾਲ ਭਰਿਆ ਪਿਆ ਹੈ।ਇਨ੍ਹਾਂ ਵਿੱਚੋਂ ਹੀ ਇਕ ਸੂਰਬੀਰ ਹਨ- ਤਿਆਗ ਅਤੇ ਕੁਰਬਾਨੀ ਦੇ ਮੁਜੱਸਮੇ, ਨਿਧੜਕ ਯੋਧੇ - ਅਕਾਲੀ ਫੂਲਾ ਸਿੰਘ ਜੀ, ਜਿਹੜੇ ਜਾਬਰ-ਜਰਵਾਨਿਆਂ, ਵਿਦੇਸ਼ੀ ਧਾੜਵੀਆਂ ਦੇ ਹੜ੍ਹ ਨੂੰ ਰੋਕਣ ਅਤੇ ਲੋਕਾਂ ਦੇ ਦੁੱਖ ਦਰਦ ਤੋਂ ਅੱਖਾਂ ਮੂੰਦ ਕੇ ਸ਼ਾਹੀ ਮੌਜ-ਮਸਤੀਆਂ ਮਾਣਨ ਵਾਲੇ ਲਾਪਰਵਾਹ ਅਤੇ

**ਡਾਇਰੈਕਟਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ, ਇੰਸਟੀਚਿਊਟ ਆਫ ਅਡਵਾਂਸਡ ਸਟੱਡੀਜ਼ ਇਨ ਸਿਖਇਜ਼ਮ, ਬਹਾਦਰਗੜ੍ਹ (ਪਟਿਆਲਾ)- ੧੪੭੦੨੧; ਮੋ. +੯੧੯੭੭੭੦੭੭੭੭੫*

ਗ਼ੈਰ-ਜ਼ਿੰਮੇਵਾਰ ਹਾਕਮਾਂ ਤੋਂ ਨਿਜਾਤ ਪਾ ਕੇ ਹੱਕ, ਸੱਚ ਅਤੇ ਨਿਆਂ ਦੇ ਰਾਜ ਦੀ ਸਥਾਪਤੀ ਲਈ ਖਾਲਸਾ ਪੰਥ ਅਤੇ ਮਹਾਰਾਜਾ ਰਣਜੀਤ ਸਿੰਘ ਨਾਲ ਹਰ ਫਰੰਟ ਉਤੇ ਅੱਗੇ ਹੋ ਕੇ ਜੂਝੇ ਅਤੇ ਸ਼ਹੀਦੀ ਪ੍ਰਾਪਤ ਕਰਨ ਤਕ ਲੜਦੇ ਰਹੇ।

'ਦ ਇਨਸਾਈਕਲੋਪੀਡੀਆ ਆਫ ਸਿਖਇਜ਼ਮ' (ਸੰਪਾ. ਪ੍ਰੋ. ਹਰਬੰਸ ਸਿੰਘ) ਅਨੁਸਾਰ ਅਕਾਲੀ ਫੂਲਾ ਸਿੰਘ ਜੀ ਦਾ ਜਨਮ ੧੭੬੧ ਈ. ਵਿਚ ਸੰਗਰੂਰ ਜ਼ਿਲ੍ਹੇ ਦੇ ਨਗਰ ਮੂਣਕ ਤੋਂ ਪੰਜ ਕਿਲੋਮੀਟਰ ਪੱਛਮ ਵੱਲ ਸਥਿਤ ਪਿੰਡ ਸ਼ੀਹਾਂ ਵਿਖੇ ਹੋਇਆ। ਉਨ੍ਹਾਂ ਦੇ ਪਿਤਾ ਸ. ਈਸ਼ਰ ਸਿੰਘ ਨਿਸ਼ਾਨਾਂ ਵਾਲੀ ਮਿਸਲ ਨਾਲ ਸੰਬੰਧਿਤ ਸਨ, ਜੋ ੧੭੬੨ ਈ. ਵਿਚ ਵੱਡੇ ਘੱਲੂਘਾਰੇ ਦੌਰਾਨ ਲੜਦੇ ਹੋਏ ਸਖਤ ਫੱਟੜ ਹੋ ਗਏ। ਅੰਤ ਸਮਾਂ ਨੇੜੇ ਆਇਆ ਜਾਣ ਕੇ ਉਨ੍ਹਾਂ ਆਪਣੇ ਸਪੁੱਤਰ ਫੂਲਾ ਸਿੰਘ ਦੇ ਪਾਲਣ ਪੋਸ਼ਣ ਦੀ ਜ਼ਿੰਮੇਵਾਰੀ ਸ਼ਹੀਦ ਮਿਸਲ ਦੇ ਇਕ ਜਥੇ ਦੇ ਮੁਖੀ ਬਾਬਾ ਨੈਣਾ ਸਿੰਘ (ਨਰੈਣ ਸਿੰਘ) ਨੂੰ ਸੌਂਪਦੇ ਹੋਇਆਂ ਤਾਕੀਦ ਕੀਤੀ ਕਿ ਇਸ ਨੂੰ ਪੰਥ ਦਾ ਬੱਚਾ ਸਮਝ ਕੇ ਪਾਲਣਾ ਅਤੇ ਲੋਕਾਈ ਦੀ ਸੇਵਾ ਲਈ ਤਿਆਰ ਕਰਨਾ।

ਬਾਬਾ ਨੈਣਾ ਸਿੰਘ ਜੀ ਨੇ ਆਪਣੀ ਸੁਯੋਗ ਨਿਗਰਾਨੀ ਹੇਠ ਫੂਲਾ ਸਿੰਘ ਨੂੰ ਗੁਰਬਾਣੀ ਤੇ ਹੋਰ ਧਾਰਮਿਕ ਗ੍ਰੰਥਾਂ ਦੇ ਅਧਿਐਨ ਦੇ ਨਾਲ ਨਾਲ ਸ਼ਸਤਰ ਵਿੱਦਿਆ, ਘੋੜ-ਸਵਾਰੀ ਅਤੇ ਜੰਗੀ ਕਰਤੱਬਾਂ ਦੀ ਸਿਖਲਾਈ ਦਿੱਤੀ। ਇਸ ਤਰ੍ਹਾਂ ਵਿਚਿਤਰ ਬੁੱਧੀ ਦਾ ਮਾਲਕ ਇਹ ਹੋਣਹਾਰ ਬੱਚਾ, ਸ਼ਾਸਤਰ ਤੇ ਸ਼ਸਤਰ ਵਿੱਦਿਆ ਦੋਨੋਂ ਖੇਤਰਾਂ ਵਿਚ ਪੂਰੀ ਤਰ੍ਹਾਂ ਨਿਪੁੰਨ ਹੋ ਗਿਆ। ੧੪ ਸਾਲ ਦੀ ਉਮਰ ਵਿਚ ਮਾਤਾ ਜੀ ਦੇ ਦੇਹਾਂਤ ਉਪਰੰਤ ਘਰ-ਬਾਰ ਅਤੇ ਜਾਇਦਾਦ, ਛੋਟੇ ਭਰਾ ਭਾਈ ਸੰਤ ਸਿੰਘ ਨੂੰ ਸੌਂਪ ਕੇ ਫੂਲਾ ਸਿੰਘ ਅਕਾਲੀ ਬਾਣਾ ਧਾਰਨ ਕਰ ਕੇ ਬਾਬਾ ਨੈਣਾ ਸਿੰਘ ਦੇ ਜਥੇ ਵਿਚ ਪੱਕੇ ਤੌਰ 'ਤੇ ਸ਼ਾਮਲ ਹੋ ਗਏ। ਬਾਬਾ ਨੈਣਾ ਸਿੰਘ ਜੀ ਦੇ ਅਕਾਲ ਚਲਾਣੇ ਉਪਰੰਤ ਫੂਲਾ ਸਿੰਘ ਦੀ ਯੋਗਤਾ ਤੇ ਪ੍ਰਬੀਨਤਾ ਨੂੰ ਦੇਖਦਿਆਂ ਮਿਸਲ ਸ਼ਹੀਦਾਂ ਦੇ ਅਕਾਲੀ ਜਥੇ ਦਾ ਜਥੇਦਾਰ ਥਾਪ ਦਿੱਤਾ ਗਿਆ।

ਮਿਸਲ ਸ਼ਹੀਦਾਂ ਦੇ ਸਿਰਲੱਥ ਯੋਧਿਆਂ ਦਾ ਇਹ ਅਕਾਲੀ ਜਥਾ ਗੁਰਧਾਮਾਂ ਦੀ ਸੇਵਾ-ਸੰਭਾਲ ਅਤੇ ਧੱਕੇਸ਼ਾਹ ਅਹਿਲਕਾਰਾਂ ਵਿਰੁੱਧ ਸੰਘਰਸ਼ ਨੂੰ ਵਿਸ਼ੇਸ਼ ਤਰਜੀਹ ਦਿੰਦਾ ਸੀ। 'ਅਕਾਲ' 'ਅਕਾਲ' ਦੇ ਜੈਕਾਰੇ ਗੁੰਜਾਉਣ ਵਾਲੇ ਇਸ ਪੰਥਕ ਦਲ ਦੇ ਨਿਧੜਕ ਤੇ ਸਿਰਲੱਥ ਜੋਧਿਆਂ ਨੂੰ ਅਕਾਲੀ ਕਿਹਾ ਜਾਂਦਾ ਸੀ। ਉੱਚੇ-ਸੁੱਚੇ ਇਖ਼ਲਾਕ ਦੇ ਧਾਰਨੀ ਤੇ ਬੇਬਾਕ ਸੁਭਾਅ ਦੇ ਮਾਲਕ ਅਕਾਲੀ ਫੂਲਾ ਸਿੰਘ ਨੂੰ 'ਮਹਾਨ ਕੋਸ਼' ਵਿਚ ਭਾਈ ਕਾਨ੍ਹ ਸਿੰਘ ਨਾਭਾ ਨੇ 'ਸਤਿਗੁਰੂ ਦੇ ਅਕਾਲੀ ਬਾਗ ਦਾ ਸੁਗੰਧੀ ਭਰਿਆ ਫੁੱਲ' ਕਿਹਾ ਹੈ। ਬਿਨਾਂ ਕਿਸੇ ਮਜ਼ਹਬੀ ਵਿਤਕਰੇ ਦੇ ਮਜ਼ਲੂਮਾਂ ਦੀ ਰਾਖੀ ਕਰਨਾ ਅਤੇ ਗ਼ਰੀਬਾਂ ਦੀ ਮਦਦ ਕਰਨਾ, ਅਕਾਲੀ ਫੂਲਾ ਸਿੰਘ ਜੀ ਦੇ ਜੀਵਨ ਦਾ ਅਹਿਮ ਅੰਗ ਸੀ। ਇਹੋ ਵਜ੍ਹਾ ਹੈ ਕਿ ਨੌਸ਼ਹਿਰੇ ਦੇ ਨੇੜੇ ਉਨ੍ਹਾਂ ਦੇ ਸ਼ਹੀਦੀ ਸਥਾਨ ਉੱਤੇ

ਬਣੀ 'ਯਾਦਗਾਰ' ਹਿੰਦੂਆਂ ਤੇ ਸਿੱਖਾਂ ਦੀ ਤਰ੍ਹਾਂ ਮੁਸਲਮਾਨਾਂ ਲਈ ਵੀ ਤੀਰਥ ਬਣੀ ਰਹੀ ਹੈ।

ਆਪਣੇ ਸ਼ੁਭ ਗੁਣਾਂ ਦੇ ਪ੍ਰਭਾਵ ਸਦਕਾ ਅਕਾਲੀ ਫੂਲਾ ਸਿੰਘ ਨੇ ਜਥੇ ਦੇ ਸਮੂਹ ਸਿੰਘਾਂ (ਨਿਹੰਗਾਂ) ਦੀ ਯੋਗ ਅਗਵਾਈ ਕਰਦਿਆਂ ਗੁਰਦੁਆਰਾ ਸਾਹਿਬਾਨ ਅਤੇ ਲੋਕਾਂ ਦੀ ਭਾਰੀ ਸੇਵਾ ਕੀਤੀ। ਆਪ ਦਮਦਮਾ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਸਮੇਤ ਵੱਖ-ਵੱਖ ਗੁਰਧਾਮਾਂ ਦੇ ਪ੍ਰਬੰਧਕੀ ਸੁਧਾਰ ਲਈ ਅਕਸਰ ਯਾਤਰਾ ਕਰਦੇ ਰਹਿੰਦੇ ਸਨ। ੧੯੦੦ ਈ. ਵਿਚ ਇਨ੍ਹਾਂ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖਤ ਸਾਹਿਬ ਅਤੇ ਹੋਰ ਗੁਰਦੁਆਰਾ ਸਾਹਿਬਾਨ ਵਿੱਚੋਂ ਮਹੰਤਾਂ ਦੀਆਂ ਮਨਮਤੀ ਰਹੁਰੀਤਾਂ ਨੂੰ ਖਤਮ ਕਰਵਾ ਕੇ ਸਰੋਵਰ ਦੀ ਕਾਰ-ਸੇਵਾ ਕਰਵਾਈ। ਇਸ ਉਪਰੰਤ ਇਨ੍ਹਾਂ ਨੇ ਆਪਣੇ ਜਥੇ ਦਾ ਸਦਰ-ਮੁਕਾਮ, ਪੱਕੇ ਤੌਰ ਉੱਤੇ ਸ੍ਰੀ ਅੰਮ੍ਰਿਤਸਰ ਵਿਖੇ ਹੀ ਕਾਇਮ ਕਰ ਲਿਆ। ਅਜੋਕੇ ਸਮੇਂ ਉਸੇ ਜਗ੍ਹਾ ਬੁਰਜ ਅਕਾਲੀ ਫੂਲਾ ਸਿੰਘ ਸੁਭਾਇਮਾਨ ਹੈ।

ਸ੍ਰੀ ਅੰਮ੍ਰਿਤਸਰ ਦੇ ਸਿੱਖ ਸਰਦਾਰਾਂ ਦੀ ਪਰਸਪਰ ਖਿੱਚੋਤਾਣ ਕਾਰਨ ਸ਼ਹਿਰ ਦੀ ਬਦਇੰਤਜ਼ਾਮੀ ਦੇ ਚਲਦਿਆਂ ੧੯੦੨ ਈ. ਵਿਚ ਜਦ ਮਹਾਰਾਜਾ ਰਣਜੀਤ ਸਿੰਘ ਨੇ ਗੁਰੂ ਕੀ ਨਗਰੀ ਨੂੰ ਵਿਸ਼ਾਲ ਖਾਲਸਾ ਰਾਜ ਵਿਚ ਸ਼ਾਮਲ ਕਰਨਾ ਚਾਹਿਆ ਤਾਂ ਭੰਗੀ ਸਰਦਾਰ ਆਕੀ ਹੋ ਕੇ ਟਾਕਰਾ ਕਰਨ ਲਈ ਤਿਆਰ ਹੋ ਬੈਠੇ। ਅਕਾਲੀ ਫੂਲਾ ਸਿੰਘ ਨੇ ਇਸ ਭਰਾ-ਮਾਰੂ ਖ਼ੂਨ-ਖਰਾਬੇ ਨੂੰ ਟਾਲ ਕੇ ਸਮਝੌਤਾ ਕਰਵਾ ਦਿੱਤਾ ਅਤੇ ਅੰਮ੍ਰਿਤਸਰ ਦੇ ਪ੍ਰਬੰਧ ਤੇ ਸ਼ਹਿਰੀਆਂ ਦੀ ਸੁਰੱਖਿਆ-ਸਲਾਮਤੀ, ਦੂਰਅੰਦੇਸ਼ੀ ਨਾਲ ਮਹਾਰਾਜਾ ਰਣਜੀਤ ਸਿੰਘ ਦੇ ਹੱਥਾਂ ਵਿਚ ਸੌਂਪਣਾ ਬਿਹਤਰ ਸਮਝਿਆ। ਉਨ੍ਹਾਂ ਭੰਗੀ ਸਰਦਾਰਾਂ ਨੂੰ ਉਨ੍ਹਾਂ ਦੀ ਸ਼ਾਨ ਮੁਤਾਬਕ ਜਾਗੀਰ ਦਿਵਾ ਦਿੱਤੀ। ਇਸ ਸਿਆਣਪ ਭਰੇ ਫੈਸਲੇ ਦੇ ਫਲਸਰੂਪ ਅਕਾਲੀ ਫੂਲਾ ਸਿੰਘ ਦਾ ਮਾਣ-ਸਨਮਾਨ ਬਹੁਤ ਵਧ ਗਿਆ। ਮਹਾਰਾਜਾ ਰਣਜੀਤ ਸਿੰਘ ਨਾਲ ਨੇੜਤਾ ਇਸ ਕਦਰ ਵਧ ਗਈ ਕਿ ਮਹਾਰਾਜਾ ਹਰੇਕ ਜ਼ਰੂਰੀ ਮਾਮਲੇ ਵਿਚ ਅਕਾਲੀ ਜੀ ਦੀ ਸਲਾਹ ਲੈਂਦਾ ਸੀ। ਅਕਾਲੀ ਫੂਲਾ ਸਿੰਘ ਨੇ ਪੰਜਾਬ ਅਤੇ ਹਿੰਦੁਸਤਾਨ ਦੀ ਆਨ ਤੇ ਸ਼ਾਨ ਨੂੰ ਮਿੱਟੀ ਵਿਚ ਮਿਲਾਉਣ ਵਾਲੇ ਬਦੇਸ਼ੀ ਧਾੜਵੀਆਂ ਦੀ ਲੁੱਟ-ਮਾਰ ਨੂੰ ਠੱਲ੍ਹ ਪਾਉਣ ਲਈ ਵਿਸ਼ਾਲ ਤੇ ਮਜ਼ਬੂਤ ਖਾਲਸਾ ਰਾਜ ਦੀ ਸਥਾਪਤੀ ਦੇ ਮਹੱਤਵ ਨੂੰ ਪਛਾਣ ਲਿਆ ਸੀ। ਇਸੇ ਲਈ ਉਹ ਖਾਲਸਾ ਰਾਜ ਦੀ ਮਜਬੂਤੀ ਲਈ ਹੋਣ ਵਾਲੀਆਂ ਸਾਰੀਆਂ ਜੰਗਾਂ (ਕਸੂਰ, ਅਟਕ, ਮੁਲਤਾਨ, ਕਸ਼ਮੀਰ, ਹਜ਼ਾਰਾ, ਪੇਸ਼ਾਵਰ ਆਦਿ) ਵਿਚ ਆਪਣੇ ਜਥੇ ਸਮੇਤ ਮੋਹਰੀ ਹੋ ਕੇ ਲੜੇ। ਇਸੇ ਦੌਰਾਨ ਹੀ ਉਨ੍ਹਾਂ ਦੇ ਜਥੇ ਵਿਚ ਨਿਸ਼ਕਾਮ ਅਕਾਲੀ ਸੂਰਬੀਰਾਂ ਦੀ ਤਾਦਾਦ ਵਿਚ ਭਾਰੀ ਵਾਧਾ ਹੋਇਆ।

ਖਾਲਸਾ ਰਾਜ ਦੇ ਸੱਚੇ ਹਿਤੈਸ਼ੀ ਅਕਾਲੀ ਫੂਲਾ ਸਿੰਘ ਜੀ ਦੇ ਜੀਵਨ ਦੀਆਂ

ਘਟਨਾਵਾਂ ਦੇ ਅਧਿਐਨ ਤੋਂ ਇਹ ਤੱਥ ਸਪੱਸ਼ਟ ਰੂਪ ਵਿਚ ਉਘੜਦਾ ਹੈ ਕਿ ਉਨ੍ਹਾਂ ਕਦੇ ਵੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨੂੰ ਸ਼ਖ਼ਸੀ ਜਾਂ ਪਰਿਵਾਰਕ ਰਾਜ ਨਹੀਂ ਸਮਝਿਆ। ਉਨ੍ਹਾਂ ਕਈ ਵਾਰ ਮਹਾਰਾਜੇ ਦੇ ਮਨਮਾਨੇ ਫੈਸਲਿਆਂ ਅਤੇ ਸਿੱਖ ਮਰਯਾਦਾ ਦੀ ਉਲੰਘਣਾ ਨੂੰ ਬੇਬਾਕੀ ਤੇ ਨਿਡਰਤਾ ਸਹਿਤ ਦਖਲਅੰਦਾਜ਼ੀ ਕਰ ਕੇ ਠੀਕ ਕਰਵਾਇਆ। ਪੰਥਕ ਮਰਯਾਦਾ ਦੀ ਰਾਖੀ ਲਈ ਭਰੇ ਦੀਵਾਨ ਵਿਚ ਮਹਾਰਾਜੇ ਨੂੰ ਤਨਖਾਹ ਲਾਉਣ ਤੋਂ ਵੀ ਗੁਰੇਜ਼ ਨਹੀਂ ਕੀਤਾ।

ਅਫਗਾਨਾਂ, ਡੋਗਰਿਆਂ, ਫਰੰਗੀਆਂ ਤੇ ਬਦੇਸ਼ੀ ਅਹਿਲਕਾਰਾਂ ਉਤੇ ਭਰੋਸਾ ਕਰਨ ਦੇ ਮਾਮਲੇ ਵਿਚ ਉਨ੍ਹਾਂ ਦੀ ਮਹਾਰਾਜਾ ਰਣਜੀਤ ਸਿੰਘ ਨਾਲ ਅਕਸਰ ਨਾਰਾਜ਼ਗੀ ਰਹਿੰਦੀ ਸੀ। ੧੮੦੯ ਈ. ਨੂੰ ਮਿਸਟਰ ਮੈਟਕਾਫ ਮਹਾਰਾਜਾ ਰਣਜੀਤ ਸਿੰਘ ਨਾਲ ਸੰਧੀ ਕਰਨ ਲਈ ਸ੍ਰੀ ਅੰਮ੍ਰਿਤਸਰ ਆਇਆ। ਉਸ ਨਾਲ ਆਏ ਮੁਸਲਮਾਨ ਸੈਨਿਕਾਂ ਵੱਲੋਂ ਤਾਜ਼ੀਏ ਦਾ ਜਲੂਸ ਸ੍ਰੀ ਦਰਬਾਰ ਸਾਹਿਬ ਦੇ ਅੱਗਿਓਂ ਲੰਘਾਉਣ ਦੀ ਅੜੀ ਕਾਰਨ ਅਕਾਲੀ ਸਿੰਘਾਂ ਨਾਲ ਝਗੜਾ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਦੇ ਦਖਲ ਨਾਲ ਝਗੜਾ ਟਲ ਗਿਆ ਪਰ ਮੈਟਕਾਫ ਨਾਲ ਮਹਾਰਾਜੇ ਦੀ ਸੰਧੀ ਨੂੰ ਅਕਾਲੀ ਫੂਲਾ ਸਿੰਘ ਜੀ, ਖਾਲਸਾ ਰਾਜ ਦੇ ਹਿੱਤ ਵਿਚ ਨਹੀਂ ਸਮਝਦੇ ਸਨ। ਮਹਾਰਾਜੇ ਨਾਲ ਮਤਭੇਦ ਕਾਰਨ ਇਕ ਵਾਰ ਅਕਾਲੀ ਫੂਲਾ ਸਿੰਘ ਜੀ ਜਥੇ ਸਮੇਤ ਤਲਵੰਡੀ ਸਾਬੋ ਅਤੇ ਉੱਥੋਂ ਸ੍ਰੀ ਅਨੰਦਪੁਰ ਸਾਹਿਬ ਚਲੇ ਗਏ। ਪਰ ਜਦੋਂ ਮਹਾਰਾਜੇ ਨੇ ਕਿਸੇ ਪੰਥਕ ਕਾਜ ਲਈ ਸੁਨੇਹਾ ਭੇਜਿਆ ਤਾਂ ਉਹ ਸਭ ਮਤਭੇਦ ਭੁਲਾ ਕੇ ਸ੍ਰੀ ਅੰਮ੍ਰਿਤਸਰ ਪਰਤ ਆਏ।

ਅਕਾਲੀ ਜੀ ਦੇ ਜੀਵਨ ਦਾ ਵੱਡਾ ਹਿੱਸਾ ਸੰਘਰਸ਼ ਵਿਚ ਹੀ ਗੁਜ਼ਰਿਆ। ੧੮੨੩ ਈ. ਵਿਚ ਨੌਸ਼ਹਿਰੇ ਦੀ ਸਰਹੱਦੀ ਜੰਗ ਦੌਰਾਨ ਦਿਖਾਈ ਬਹਾਦਰੀ ਉਨ੍ਹਾਂ ਦੇ ਜੀਵਨ ਦਾ ਲਾਸਾਨੀ ਕਾਰਨਾਮਾ ਸੀ। ਇਸ ਜੰਗ ਵਿਚ ਉਨ੍ਹਾਂ ਬਹਾਦਰੀ ਨਾਲ ਲੜਦਿਆਂ ਹਾਰ ਨੂੰ ਜਿੱਤ ਵਿਚ ਬਦਲ ਕੇ ਪਾਸਾ ਹੀ ਪਲਟ ਦਿੱਤਾ ਅਤੇ ਸ਼ਹੀਦੀ ਪ੍ਰਾਪਤ ਕਰ ਗਏ। ਨੌਸ਼ਹਿਰੇ ਦੀ ਲੜਾਈ ਦਾ ਇੱਥੇ ਸੰਖੇਪ ਵੇਰਵਾ ਦੇਣਾ ਉੱਚਿਤ ਹੋਵੇਗਾ।

ਖਾਲਸਾ ਰਾਜ ਦੀ ਦਿਨੋਂ-ਦਿਨ ਵਧ ਰਹੀ ਚੜ੍ਹਤ ਨੂੰ ਠੱਲ੍ਹ ਪਾਉਣ ਲਈ ਅਫਗਾਨਿਸਤਾਨ ਦੇ ਹੁਕਮਰਾਨ ਅਜ਼ੀਮ ਖਾਂ ਪੰਜਾਹ ਹਜ਼ਾਰ ਤੋਂ ਵੱਡੇ ਲਸ਼ਕਰ ਨਾਲ ਲੁੰਡੇ (ਕਾਬਲ) ਦਰਿਆ ਦੇ ਕੰਢੇ ਆ ਡਟਿਆ। ਦੂਜੇ ਪਾਸੇ ਮਹਾਰਾਜਾ ਰਣਜੀਤ ਸਿੰਘ ਵੀ ਆਪਣੀ ਫੌਜ ਅਤੇ ਅਕਾਲੀ ਫੂਲਾ ਸਿੰਘ ਦੇ ਜਥੇ ਨਾਲ ਪਹੁੰਚ ਚੁੱਕੇ ਸਨ। ੧੩ ਮਾਰਚ ੧੮੨੩ ਈ. ਦੀ ਰਾਤ ਨੂੰ ਸਲਾਹ ਹੋਈ ਕਿ ਅਗਲੀ ਸਵੇਰ ਧਾਵਾ ਬੋਲਿਆ ਜਾਵੇ। ੧੪ ਮਾਰਚ ਦੀ ਸਵੇਰ ਅਰਦਾਸ ਤੋਂ ਬਾਦ ਸੂਚਨਾ ਮਿਲੀ ਕਿ ਰਾਤੀਂ ੪੦ ਤੋਪਾਂ ਸਮੇਤ ਵੱਡੀ ਫੌਜ ਦੁਸ਼ਮਣ ਦੀ ਸਹਾਇਤਾ ਲਈ ਹੋਰ ਪੁੱਜ ਗਈ ਹੈ। ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਤੋਂ ਪਹੁੰਚ ਰਹੀਆਂ ਆਪਣੀਆਂ

ਤੋਪਾਂ ਦੀ ਉਡੀਕ ਵਿਚ ਦੁਪਹਿਰ ਤਕ ਲੜਾਈ ਮੁਲਤਵੀ ਕਰਨੀ ਚਾਹੀ ਤਾਂ ਅਕਾਲੀ ਫੂਲਾ ਸਿੰਘ 'ਸੋਧੇ ਅਰਦਾਸੇ ਤੋਂ ਪਿੱਛੇ ਹਟਣਾ' ਠੀਕ ਨਾ ਸਮਝਦੇ ਹੋਏ ਆਪਣੇ ਜਥੇ ਦੇ ਪੰਦਰਾਂ ਕੁ ਸੌ (੮੦੦ ਘੋੜ-ਸਵਾਰ ਅਤੇ ੭੦੦ ਪੈਦਲ) ਸਿੰਘਾਂ ਨਾਲ ਵੈਰੀ ਉਤੇ ਟੁੱਟ ਪਏ।

ਇਹ ਵੇਖ ਮਹਾਰਾਜਾ ਰਣਜੀਤ ਸਿੰਘ ਨੇ ਸਾਰੀ ਖਾਲਸਾ ਫੌਜ ਨੂੰ ਲੜਨ ਦਾ ਤੁਰੰਤ ਆਦੇਸ਼ ਦੇ ਦਿੱਤਾ। ਬੇਸ਼ੱਕ ਲੜਦਿਆਂ ਅਕਾਲੀ ਫੂਲਾ ਸਿੰਘ ਜੀ ਦੇ ਸਰੀਰ ਨੂੰ ਕਈ ਗੋਲੀਆਂ ਲੱਗੀਆਂ ਪਰ ਉਹ ਬਹਾਦਰੀ ਨਾਲ ਲੜਦਿਆਂ ਅੱਗੇ ਵਧਦੇ ਗਏ। ਇਕ ਗੋਲੀ ਲੱਗਣ ਨਾਲ ਉਨ੍ਹਾਂ ਦਾ ਘੋੜਾ ਡਿੱਗ ਪਿਆ ਤਾਂ ਉਹ ਹਾਥੀ 'ਤੇ ਸਵਾਰ ਹੋ ਕੇ ਲੜਨ ਲੱਗੇ। ਘੱਟਗਿਣਤੀ ਖਾਲਸਾ ਫੌਜ ਨੇ ਬਹਾਦਰੀ ਤੇ ਜੋਸ਼ ਨਾਲ ਲੜਦਿਆਂ ਬੀਰਤਾ ਦੇ ਐਸੇ ਜੌਹਰ ਦਿਖਾਏ ਕਿ ਅਫਗਾਨ ਲਸ਼ਕਰ ਦੇ ਪੈਰ ਉਖੜ ਗਏ। ਦੁਸ਼ਮਣ ਫੌਜ ਨੱਸ ਗਈ ਅਤੇ ਮੈਦਾਨ ਖਾਲਸੇ ਦੇ ਹੱਥ ਰਿਹਾ। ਇਸੇ ਦੌਰਾਨ ਇਕ ਜੱਹਾਦੀ ਵੱਲੋਂ ਛੁਪ ਕੇ ਚਲਾਈ ਗੋਲੀ ਨਾਲ ਅਕਾਲੀ ਫੂਲਾ ਸਿੰਘ ਜੀ ਸ਼ਹਾਦਤ ਪ੍ਰਾਪਤ ਕਰ ਗੁਰੂ ਚਰਨਾਂ ਵਿਚ ਜਾ ਬਿਰਾਜੇ। ਅਕਾਲੀ ਜੀ ਦੀ ਸ਼ਹੀਦੀ ਜੇਤੂ ਖਾਲਸਾ ਫੌਜ ਲਈ ਭਾਵੇਂ ਬਹੁਤ ਵੱਡੀ ਸੱਟ ਸੀ ਪਰ ਉਨ੍ਹਾਂ ਖਾਲਸੇ ਦੇ ਸਵਾ ਲੱਖ ਦੇ ਬਰਾਬਰ ਹੋਣ ਦੇ ਵਿਸ਼ਵਾਸ ਨੂੰ ਸੱਚ ਸਾਬਿਤ ਕਰ ਦਿਖਾਇਆ।

ਅਕਾਲੀ ਫੂਲਾ ਸਿੰਘ ਜੀ ਨੇ ਆਪਣੀ ਲਾਸਾਨੀ ਸ਼ਹਾਦਤ ਦੁਆਰਾ 'ਅਕਾਲੀ' ਸ਼ਬਦ ਦੇ ਇਤਿਹਾਸ ਵਿਚ ਐਸਾ ਜਜ਼ਬਾ ਭਰ ਦਿੱਤਾ ਜੋ ਜੁੱਗੋ ਜੁੱਗ ਸਾਡੇ ਲਈ ਰੌਸ਼ਨ ਮੁਨਾਰਾ ਬਣਿਆ ਰਹੇਗਾ। ਅਕਾਲੀ ਅਚਾਰ-ਵਿਹਾਰ ਦੇ ਅਭਿਆਸੀ ਕਿਰਦਾਰ ਦੇ ਮਾਲਕ ਅਕਾਲੀ ਫੂਲਾ ਸਿੰਘ ਜੀ ਦਾ ਜੀਵਨ, ਅਜੋਕੇ ਸਮੇਂ ਦੇ ਅਕਾਲੀਆਂ ਸਮੇਤ ਸਾਡੇ ਸਭਨਾਂ ਦਾ ਮਾਰਗ-ਦਰਸ਼ਨ ਕਰਦਾ ਹੈ। ਉਨ੍ਹਾਂ ਦਾ ਉੱਚਾ ਸੁੱਚਾ ਜੀਵਨ, ਨਿੱਜੀ ਸਵਾਰਥਾਂ ਅਤੇ ਮੋਹ-ਮਾਇਆ ਤੋਂ ਉਪਰ ਉਠ ਕੇ ਪੰਥ ਨੂੰ ਸਮਰਪਿਤ ਜੀਵਨ ਜਿਊਣ ਦੀ ਜਾਚ ਸਿਖਾਉਂਦਾ ਹੈ ਅਤੇ ਹਮੇਸ਼ਾ ਸਿਖਾਉਂਦਾ ਰਹੇਗਾ। ■

**ਨਾਮ ਜਪੋ, ਕਿਰਤ ਕਰੋ, ਵੰਡ ਛਕੋ**

# ਅਕਾਲੀ ਫੂਲਾ ਸਿੰਘ ਜੀ ਦੇ ਜੀਵਨ ਦੇ ਵਿਭਿੰਨ ਪੱਖ

*-ਡਾ. ਅਮਰਜੀਤ ਕੌਰ ਇੱਬਣ ਕਲਾਂ**

ਸ੍ਰੀ ਗੁਰੂ ਦਸਮੇਸ਼ ਪਿਤਾ, ਕਲਗੀਧਰ, ਸੱਚੇ ਪਾਤਸ਼ਾਹ ਜੀ ਦੀ ਤਿਆਰ ਕੀਤੀ, ਗ਼ੁਲਾਬ ਦੀ ਫਸਲ (ਖਾਲਸਾ ਪੰਥ), 'ਜਿਉਂ ਜਿਉਂ ਸਾਨੂੰ ਵੱਢਦਾ ਅਸੀਂ ਦੂਣ ਸਵਾਏ ਹੋਏ', ਤੇਗਾਂ ਦੀ ਛਾਂ ਹੇਠ ਪਲ਼ੀ ਗ਼ੁਲਾਬ ਦੀ ਫ਼ਸਲ ਵਿਚ ਇਕ ਟਹਿਕਦੇ ਗ਼ੁਲਾਬ ਦੇ ਫੁੱਲ ਦਾ ਨਾਮ ਹੈ— ਅਕਾਲੀ ਫੂਲਾ ਸਿੰਘ ਜੀ।

ਅਕਾਲੀ ਫੂਲਾ ਸਿੰਘ ਦਾ ਜਨਮ ੧੭੬੧ ਈ. ਵਿਚ ਸ. ਈਸ਼ਰ ਸਿੰਘ ਦੇ ਘਰ ਬਾਂਗਰ ਦੇਸ਼ ਦੇ ਇਲਾਕੇ ਦੇ ਪਿੰਡ ਸ਼ੀਹਾਂ ਵਿਚ ਹੋਇਆ ਸੀ। ਬਾਂਗਰ ਦੇਸ਼ ਵਿਚ ਸਿੱਖੀ ਦਾ ਬੀਜ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬੀਜਿਆ ਸੀ। ਸ੍ਰੀ ਅਨੰਦਪੁਰ ਸਾਹਿਬ ਵਸਾਉਣ ਤੋਂ ਪਹਿਲਾਂ ਨੌਵੇਂ ਪਾਤਸ਼ਾਹ ਬਾਂਗਰ ਦੇਸ਼ ਦੇ ਇਲਾਕੇ 'ਧਮਧਾਨ' ਵਿਖੇ ਆਪਣੇ ਸਦਨ ਬਣਾ ਕੇ ਵੱਸਣਾ ਚਾਹੁੰਦੇ ਸਨ। ਇੱਥੇ ਗੁਰੂ ਜੀ ਦੇ ਪਰਮ-ਸ਼ਰਧਾਲੂ ਸਿੱਖ ਇਨ੍ਹਾਂ ਦੇ ਚਰਨਾਂ ਨਾਲ ਜੁੜ ਗਏ ਸਨ। ਸ. ਈਸ਼ਰ ਸਿੰਘ ਉਦੋਂ ਤੋਂ ਹੀ ਸਿੱਖੀ ਦੇ ਨਾਲ ਜੁੜੇ ਪਰਵਾਰ ਵਿੱਚੋਂ ਸਨ।

੨੯ ਮਾਰਚ, ੧੭੪੮ ਈ. ਵਿਚ ਸਿੱਖ ਮਿਸਲਾਂ ਦਾ ਗਠਨ ਹੋਇਆ। ਉਸ ਵੇਲੇ ਸ. ਈਸ਼ਰ ਸਿੰਘ ਨਿਸ਼ਾਨ ਵਾਲੀਆ ਮਿਸਲ ਵਿਚ ਸ਼ਾਮਲ ਹੋਏ ਸਨ। ਨਿਸ਼ਾਨ ਵਾਲੀਏ ਹਰ ਮੁਹਿੰਮ ਸਮੇਂ ਹੱਥ ਵਿਚ ਨਿਸ਼ਾਨ ਸਾਹਿਬ ਫੜ ਕੇ ਅੱਗੇ-ਅੱਗੇ ਚੱਲਦੇ ਸਨ। ਇਸ ਮਿਸਲ ਦਾ ਮੁੱਖ ਕੇਂਦਰ (ਹੈੱਡ ਕੁਆਟਰ) ਸ੍ਰੀ ਅੰਮ੍ਰਿਤਸਰ ਸੀ। ਇੱਕ ਵਾਰੀ ਇਕ ਮੁਹਿੰਮ ਸਮੇਂ ਜਦੋਂ ਇਹ ਹੱਥ ਵਿਚ ਨਿਸ਼ਾਨ ਸਾਹਿਬ ਫੜ ਕੇ ਅੱਗੇ-ਅੱਗੇ ਚੱਲ ਰਹੇ ਸਨ ਤਾਂ ਕਿਸੇ ਨੇ ਇਨ੍ਹਾਂ ਨੂੰ ਪੁੱਛਿਆ— "ਜੇਕਰ ਤੁਹਾਡੇ ਹੱਥ ਵੱਢ ਦਿੱਤੇ ਜਾਣ ਤਾਂ ਤੁਸੀਂ ਨਿਸ਼ਾਨ ਸਾਹਿਬ ਕਿਵੇਂ ਫੜੋਗੇ?" ਇਨ੍ਹਾਂ ਤੁਰੰਤ ਉੱਤਰ ਦਿੱਤਾ— "ਮੈਂ ਪੈਰਾਂ ਨਾਲ ਫੜ ਲਵਾਂਗਾ।" ਅਗਲੇ ਨੇ ਫਿਰ ਸੁਆਲ ਕੀਤਾ— "ਜੇਕਰ ਪੈਰ ਵੀ ਵੱਢ ਦਿੱਤੇ ਜਾਣ ਤਾਂ ਫਿਰ ਕੀ ਕਰੋਗੇ?" ਉੱਤਰ ਦਿੱਤਾ— "ਮੈਂ ਮੂੰਹ ਨਾਲ ਫੜ ਲਵਾਂਗਾ।" ਉਸਦਾ ਅਗਲਾ ਸੁਆਲ ਸੀ ਕਿ ਜੇਕਰ ਮੂੰਹ ਵੀ ਵੱਢ ਦਿੱਤਾ ਜਾਏ ਤਾਂ ਫਿਰ ਕੀ ਕਰੋਗੇ? ਸ. ਈਸ਼ਰ ਸਿੰਘ ਜੀ ਨੇ ਉੱਤਰ ਦਿੱਤਾ ਸੀ ਕਿ ਫਿਰ ਜਿਸਦਾ ਨਿਸ਼ਾਨ ਸਾਹਿਬ ਹੈ, ਉਹ ਆਪਣੇ ਕਿਸੇ ਨੂੰ ਭੇਜ ਦੇਵੇਗਾ ਨਿਸ਼ਾਨ ਸਾਹਿਬ ਚੁੱਕਣ ਲਈ, ਨਿਸ਼ਾਨ ਸਾਹਿਬ ਸਦਾ ਉੱਚਾ ਹੀ ਰਹੇਗਾ।" ਸ. ਈਸ਼ਰ ਸਿੰਘ ਜੀ ਮੁਹਿੰਮ ਦੌਰਾਨ ਹੀ ਸ਼ਹੀਦ ਹੋਏ ਸਨ। ਇਨ੍ਹਾਂ ਦੇ ਫਰਜ਼ੰਦ ਅਕਾਲੀ ਫੂਲਾ ਸਿੰਘ ਜੀ ਸਨ ਜੋ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਉੱਚੇ ਅਹੁਦੇ 'ਤੇ ਸਨ। ਜੰਗਾਂ-ਯੁੱਧਾਂ ਵਿਚ

**ਪਿੰਡ ਤੇ ਡਾਕਖਾਨਾ: ਇੱਬਣ ਕਲਾਂ, ਝਬਾਲ ਰੋਡ, ਸ੍ਰੀ ਅੰਮ੍ਰਿਤਸਰ- ੧੪੩੦੦੯; ਮੋ. +੯੧੯੭੮੦੬-੩੫੧੯੭*

ਤਾਂ ਇਨ੍ਹਾਂ ਦੀ ਬਹਾਦਰੀ ਦੀਆਂ ਅਨੇਕਾਂ ਮਿਸਾਲਾਂ ਉਪਲੱਬਧ ਹਨ ਕਿ ਇਹ ਕਿੰਨੇ ਵੱਡੇ ਨਿਡਰ ਤੇ ਸਿਰਲੱਥ ਸੂਰਮੇ ਸਨ। ਦੂਜਾ, ਇਨ੍ਹਾਂ ਦੇ ਹਿਰਦੇ ਵਿਚ ਪੰਥਕ ਪਿਆਰ ਠਾਠਾਂ ਮਾਰਦਾ ਸੀ। ਮਹਾਰਾਜਾ ਰਣਜੀਤ ਸਿੰਘ ਰਾਜ ਵਿਚ ਜਿੱਥੇ ਇਨ੍ਹਾਂ ਨੂੰ ਲੱਗਦਾ ਕਿ ਕੁਝ ਗ਼ਲਤ ਹੋ ਰਿਹਾ ਹੈ ਜੋ ਸਿੱਖ ਰਾਜ ਦੇ ਹਿੱਤ ਵਿਚ ਨਹੀਂ ਹੈ; ਤੁਰੰਤ ਬਿਨਾਂ ਝਿਜਕੇ ਮਹਾਰਾਜਾ ਸਾਹਿਬ ਨੂੰ ਕਹਿ ਦੇਣ ਦੀ ਜੁਰਅਤ ਰੱਖਦੇ ਸਨ। ਇਨ੍ਹਾਂ ਵੇਖਿਆ ਕਿ ਖਾਲਸਾ ਦਰਬਾਰ ਵਿਚ ਡੋਗਰਿਆਂ ਨੂੰ ਜ਼ਿਆਦਾ ਪਹਿਲ ਦਿੱਤੀ ਜਾ ਰਹੀ ਹੈ। ਇਨ੍ਹਾਂ ਨੂੰ ਸ਼ੰਕਾ ਸੀ ਕਿ ਇਹ ਪਹਾੜੀ ਡੋਗਰੇ ਨੁਕਸਾਨ ਕਰਨਗੇ ਇੱਥੋਂ ਤਕ ਇਨ੍ਹਾਂ ਲੋਕਾਂ ਨੁਕਸਾਨ ਕਰਨਾ ਸ਼ੁਰੂ ਕਰ ਦਿੱਤਾ ਹੈ ਤਾਂ ਇਹ ਤੁਰੰਤ ਮਹਾਰਾਜਾ ਸਾਹਿਬ ਦੇ ਕੋਲ ਗਏ ਤੇ ਆਪਣੇ ਮਨ ਦੀ ਗੱਲ ਕਹੀ, ਪਰ ਜਦੋਂ ਇਨ੍ਹਾਂ ਵੇਖਿਆ ਕਿ ਮਹਾਰਾਜਾ ਸਾਹਿਬ ਢਿੱਲ-ਮੱਠ ਦਿਖਾ ਰਹੇ ਹਨ ਤਾਂ ਨਾਰਾਜ਼ ਹੋ ਕੇ ਆ ਗਏ।

ਅਕਾਲੀ ਫੂਲਾ ਸਿੰਘ ਜੀ ਰਹਿਤ ਮਰਯਾਦਾ ਵਿਚ ਕਿਸੇ ਵੀ ਕਿਸਮ ਦੀ ਕੀਤੀ ਕੁਤਾਹੀ ਬਰਦਾਸ਼ਤ ਨਹੀਂ ਕਰਦੇ ਸਨ। ਜਿਸ ਦੀ ਜਗ-ਜਾਹਰ ਮਿਸਾਲ ਇਕ ਵਾਰ ਮਹਾਰਾਜਾ ਰਣਜੀਤ ਸਿੰਘ ਨੂੰ ਗ਼ਲਤੀ ਕਰਨ ਕਾਰਨ ਇਮਲੀ ਦੇ ਰੁੱਖ ਨਾਲ ਬੰਨ੍ਹ ਕੇ ਕੋਰੜੇ ਮਾਰਨ ਦੀ ਸਜ਼ਾ ਸੁਣਾਉਣ ਨੂੰ ਹਰ ਕੋਈ ਜਾਣਦਾ ਹੈ।

ਅਕਾਲੀ ਫੂਲਾ ਸਿੰਘ ਦਾ ਪੰਥਕ ਜਜ਼ਬਾ ਹੈ ਕਿ ਕੁੰਵਰ ਪਰਤਾਪ ਸਿੰਘ ਦੀ ਕੋਈ ਰਿਆਸਤੀ ਕੰਮਾਂ ਵਿਚ ਸੰਮਤੀ ਭੇਦ ਦੇ ਕਾਰਨ ਸਰਕਾਰ ਨਾਲ ਖਟਪਟੀ ਪੈ ਗਈ। ਕੁੰਵਰ ਨੇ ਆਪਣੇ ਆਪ ਨੂੰ ਖ਼ਤਰੇ ਵਿਚ ਵੇਖਿਆ ਤਾਂ ਆਪਣੇ ਬਚਾਉ ਲਈ ੧੬ ਅੱਸੂ ਸੰਮਤ ੧੮੭੧ ਬਿਕ੍ਰਮੀ ਨੂੰ ਸ੍ਰੀ ਅਨੰਦਪੁਰ ਸਾਹਿਬ ਅਕਾਲੀ ਜੀ ਪਾਸ ਪੁੱਜ ਕੇ ਪਨਾਹ ਲਈ। ਜਦੋਂ ਅੰਗਰੇਜ਼ ਏਜੰਟ ਨੇ ਕੁੰਵਰ ਦੀ ਮੰਗ ਕੀਤੀ ਅਕਾਲੀ ਫੂਲਾ ਸਿੰਘ ਜੀ ਨੇ ਸ਼ਹਿਜ਼ਾਦੇ ਨੂੰ ਸੌਂਪਣ ਤੋਂ ਸਾਫ ਨਾਂਹ ਕਰ ਦਿੱਤੀ ਤੇ ਕਿਹਾ, ਸਾਡਾ ਦਰ ਸਭ ਲਈ ਖੁੱਲ੍ਹਾ ਹੈ। ਆਏ ਨੂੰ ਰੋਕਦੇ ਨਹੀਂ, ਜਾਂਦੇ ਨੂੰ ਵੀ ਜਾਣੋ ਰੋਕਦੇ ਨਹੀਂ। "ਕੁੰਵਰ ਸਾਡੇ ਕੋਲ ਆਇਆ ਹੈ, ਅਸੀਂ ਇਸ ਨੂੰ ਨਹੀਂ ਸੌਂਪਾਂਗੇ।" ਇਹ ਉੱਤਰ ਸੁਣ ਕੇ ਅੰਗਰੇਜ਼ੀ ਏਜੰਟ ਡੇਵਿਡ ਅਕਟਰ ਲੋਨੀ ਦੀ ਖਾਨਿਓਂ ਗਈ ਤੇ ਉਸ ਨੂੰ ਪੱਕਾ ਯਕੀਨ ਹੋ ਗਿਆ ਕਿ ਇਹ ਅੰਗਰੇਜ਼ੀ ਇਲਾਕੇ ਵਿਚ ਕੋਈ ਮੁਸ਼ਕਲ ਖੜੀ ਕਰੇਗਾ। ਉਸ ਨੇ ਲਾਹੌਰ ਦਰਬਾਰ ਨੂੰ ਚਿੱਠੀ ਲਿਖੀ। ਉਸ ਸਮੇਂ ਲਾਹੌਰ ਦਰਬਾਰ ਵਿਚ ਲਿਖਾ-ਪੜ੍ਹੀ ਦਾ ਕੰਮ ਗ਼ੈਰ-ਸਿੱਖਾਂ ਦੇ ਹੱਥ ਵਿਚ ਆ ਗਿਆ ਸੀ। ਦਰਬਾਰ ਦੇ ਗ਼ੈਰ-ਸਿੱਖਾਂ ਨੂੰ ਅਕਾਲੀ ਫੂਲਾ ਸਿੰਘ ਕੰਡੇ ਵਾਂਗ ਚੁੱਭਦਾ ਸੀ। ਉਹ ਮਹਾਰਾਜਾ ਸਾਹਿਬ ਤੇ ਅਕਾਲੀ ਜੀ ਵਿਚਕਾਰ ਫੁੱਟ ਪੁਆਉਣਾ ਚਾਹੁੰਦੇ ਸਨ। ਉਨ੍ਹਾਂ ਨੇ ਗੌਂਦ ਗੁੰਦ ਕੇ ਦੀਵਾਨ ਮੋਤੀ ਰਾਮ ਨੂੰ ਕਿਹਾ ਕਿ ਉਹ ਫੌਜ ਲੈ ਕੇ ਅਕਾਲੀ ਜੀ ਨੂੰ ਖਤਮ ਕਰੇ ਜਾਂ ਜਿਵੇਂ ਹੋ ਸਕੇ ਉਸ ਨੂੰ ਆਪਣੇ ਇਲਾਕੇ ਵਿਚ ਲਿਆਂਦਾ ਜਾਵੇ। ਦੀਵਾਨ ਮੋਤੀ ਰਾਮ ਅਕਤੂਬਰ ੧੮੧੪ ਈ. ਨੂੰ ਫੌਜ ਲੈ ਕੇ ਚੜ੍ਹਿਆ ਤਾਂ ਜਦੋਂ ਅਖੋਵਾਲ ਦੇ ਮੈਦਾਨ ਵਿਚ ਪਹੁੰਚ ਕੇ ਉਸ ਨੇ ਫੌਜ ਨੂੰ

ਹੁਕਮ ਦਿੱਤਾ ਕਿ ਉਹ ਅਕਾਲੀ ਫੂਲਾ ਸਿੰਘ ਨੂੰ ਘੇਰਾ ਪਾ ਲੈਣ ਪਰ ਦੀਵਾਨ ਦੀ ਹੈਰਾਨਗੀ ਦੀ ਹੱਦ ਹੋ ਗਈ ਜਦੋਂ ਫੌਜ ਨੇ ਹਥਿਆਰ ਜ਼ਮੀਨ 'ਤੇ ਰੱਖ ਦਿੱਤੇ ਤੇ ਕਿਹਾ ਕਿ ਅਸੀਂ ਅਕਾਲੀ ਜੀ 'ਤੇ ਹਥਿਆਰ ਨਹੀਂ ਚੁੱਕਾਂਗੇ, ਬੇਸ਼ੱਕ ਭਾਵੇਂ ਸਾਡੇ ਸਿਰ ਲਾਹ ਦਿਓ। ਅਸੀਂ ਅਜਿਹੇ ਧਰਮੀ ਮਹਾਂਪੁਰਖ 'ਤੇ ਹਥਿਆਰ ਚੁੱਕ ਕੇ ਪਾਪ ਦੇ ਭਾਗੀ ਨਹੀਂ ਬਣਾਂਗੇ। ਇਹੋ ਕੁਝ ਇਕ ਵਾਰ ਫਿਰ ਹੋਇਆ ਜਦੋਂ ਅੰਗਰੇਜ਼ੀ ਏਜੰਟ ਨੇ ਰਾਜਾ ਜਸਵੰਤ ਸਿੰਘ ਵਾਲੀਆ ਅਤੇ ਨਵਾਬ ਮਲੇਰਕੋਟਲਾ ਨੂੰ ਅਕਾਲੀ ਜੀ 'ਤੇ ਫੌਜ ਚਾੜ੍ਹਨ ਦਾ ਹੁਕਮ ਦਿੱਤਾ ਤਾਂ ਵੀ ਉਹੋ ਕੁਝ ਹੋਇਆ ਜੋ ਪਹਿਲਾਂ ਹੋਇਆ ਸੀ। ਫੌਜਾਂ ਨੇ ਹਥਿਆਰ ਚੁੱਕਣ ਤੋਂ ਸਾਫ ਇਨਕਾਰ ਕਰ ਦਿੱਤਾ। ਫਿਰ ਮਹਾਰਾਜਾ ਰਣਜੀਤ ਸਿੰਘ ਨੇ ਫੌਜਾਂ ਨੂੰ ਵਾਪਸ ਮੁੜਨ ਦਾ ਵਿਸ਼ੇਸ਼ ਹੁਕਮ ਭਿਜਵਾਇਆ। ਸ਼ੇਰ-ਏ-ਪੰਜਾਬ ਨੇ ਬਾਬਾ ਸਾਹਿਬ ਸਿੰਘ ਜੀ ਬੇਦੀ ਨੂੰ ਅਕਾਲੀ ਜੀ ਪਾਸ ਭੇਜਿਆ ਤੇ ਉਨ੍ਹਾਂ ਨੂੰ ਆਖਿਆ ਕਿ ਅਕਾਲੀ ਜੀ ਨੂੰ ਕਹੋ ਕਿ ਜਿਵੇਂ ਉਹ ਕਹਿਣਗੇ ਉਸੇ ਤਰ੍ਹਾਂ ਹੋਵੇਗਾ। ਅਕਾਲੀ ਜੀ ਬਾਬਾ ਸਾਹਿਬ ਸਿੰਘ ਬੇਦੀ ਨੂੰ ਬਹੁਤ ਸਤਿਕਾਰ ਨਾਲ ਮਿਲੇ। ਅਕਾਲੀ ਜੀ ਦਾ ਤੇ ਕਿਸੇ ਨਾਲ ਕੋਈ ਵੈਰ-ਵਿਰੋਧ ਹੀ ਨਹੀਂ ਸੀ। ਅਕਾਲੀ ਜੀ ਬਾਬਾ ਜੀ ਦੇ ਨਾਲ ਪੰਥ ਸੇਵਾ ਲਈ ਸ੍ਰੀ ਅੰਮ੍ਰਿਤਸਰ ਆ ਗਏ।

ਮਹਾਰਾਜਾ ਸਾਹਿਬ ਅਕਾਲੀ ਜੀ ਨੂੰ ਮਿਲਣ ਲਈ ਤੁਰੰਤ ਦਰਬਾਰ ਦੇ ਵੱਡੇ ਸਰਦਾਰਾਂ ਸਮੇਤ ਸ੍ਰੀ ਅੰਮ੍ਰਿਤਸਰ ਵਿਖੇ ਪੁੱਜ ਗਏ। ਮਹਾਰਾਜਾ ਸਾਹਿਬ ਨੇ ਅਕਾਲੀ ਜੀ ਦੇ ਜਥੇ ਲਈ ਬਹੁਤ ਸਾਰੇ ਹਥਿਆਰ, ਪੰਜਾਹ ਘੋੜੇ, ਦੋ ਹਾਥੀ, ਚੌਖੀ ਰਸਦ ਅਤੇ ਲੰਗਰ ਲਈ ਜਾਗੀਰ ਹੋਰ ਵਧਾਈ ਤੇ ਡੇਰੇ ਨਾਲ ਬਹੁਤ ਸਾਰੀਆਂ ਬਾਰਕਾਂ ਬਣਾਉਣ ਦਾ ਹੁਕਮ ਦਿੱਤਾ ਜਿਸ ਦਾ ਨਾਮ "ਅਕਾਲੀਆਂ ਦੀ ਛਾਉਣੀ" ਪ੍ਰਸਿੱਧ ਹੋਇਆ। ਅਕਾਲੀ ਜੀ ਦੇ ਦਲ ਵਿਚ ਤਿੰਨ ਹਜ਼ਾਰ ਤੋਂ ਵੱਧ ਜੁਆਨ ਤਿਆਰ-ਬਰ-ਤਿਆਰ ਸਨ ਜਿਨ੍ਹਾਂ ਵਿੱਚੋਂ ਬਾਰ੍ਹਾਂ ਸੌ ਘੋੜ-ਸਵਾਰ ਅਤੇ ਬਾਕੀ ਪੈਦਲ ਫੌਜ ਸੀ।

ਅਕਾਲੀ ਫੂਲਾ ਸਿੰਘ ਜੀ ਨੇ ਸਿੱਖ ਰਾਜ ਦੇ ਵਿਸਥਾਰ ਵਿਚ ਆਪਣਾ ਬਹੁਤ ਵੱਡਾ ਯੋਗਦਾਨ ਪਾਇਆ। ਸੱਚ ਤਾਂ ਇਹ ਹੈ ਕਿ ਮਹਾਰਾਜਾ ਸਾਹਿਬ ਦੇ ਵਿਸ਼ਾਲ ਰਾਜ ਦੇ ਅਕਾਲੀ ਫੂਲਾ ਸਿੰਘ ਜੀ ਥੰਮ੍ਹ ਹੀ ਸਨ।

ਅਕਾਲੀ ਜੀ ਦੇ ਪਿਤਾ ਭਾਈ ਈਸ਼ਰ ਸਿੰਘ ਜੀ ਜਿੱਥੇ ਨਿਸ਼ਾਨ ਵਾਲੀਆ ਮਿਸਲ ਦੇ ਸਰਦਾਰ ਸਨ, ਉੱਥੇ ਇਨ੍ਹਾਂ ਦੇ ਭਰਾ ਭਾਈ ਸੰਤ ਸਿੰਘ ਸ੍ਰੀ ਦਰਬਾਰ ਸਾਹਿਬ ਵਿਖੇ ਗਿਆਨੀਆਂ ਦੇ ਬੁੰਗੇ ਦੇ ਪ੍ਰਬੰਧਕ ਸਨ। ਸਿੱਖ ਮਿਸਲ-ਕਾਲ ਸਮੇਂ ਬਣੇ ਬੁੰਗੇ ਜੋ ਕਿ ੧੯੪੫-੪੬ ਈ. ਤਕ ਰਹੇ, ਇਹ ਬੁੰਗੇ ਵੱਡਾ ਯੋਗਦਾਨ ਅਤੇ ਵਿਸ਼ੇਸ਼ ਇਤਿਹਾਸ ਰੱਖਦੇ ਹਨ। ਇਨ੍ਹਾਂ ਵਿੱਚੋਂ ਗਿਆਨੀਆਂ ਦਾ ਬੁੰਗਾ ਵਿਸ਼ੇਸ਼ ਇਤਿਹਾਸਿਕ ਮਹੱਤਵ ਰੱਖਦਾ ਹੈ। ਗਿਆਨੀਆਂ ਦੇ ਬੁੰਗੇ ਵਿਚ ਉੱਚ ਵਿਆਕਰਨਕ ਸਿੱਖਿਆ ਦਿੱਤੀ ਜਾਂਦੀ ਸੀ। ਇੱਥੇ ਬਹੁਤ ਸਾਰੇ ਗ੍ਰੰਥ ਲਿਖੇ ਗਏ। ਬਹੁਤ ਸਾਰੀਆਂ ਬੀੜਾਂ, ਪੰਜ ਗ੍ਰੰਥੀਆਂ,

ਗੁਟਕਿਆਂ ਦੀ ਲਿਖਾਈ ਹੋਈ।

ਇੱਥੇ ਸੁੰਦਰ ਲਿਖਾਈ ਦੀ ਸਿਖਲਾਈ ਦਿੱਤੀ ਜਾਂਦੀ ਸੀ ਪਰ ਉਨ੍ਹਾਂ ਨੂੰ ਹੁਕਮ ਸੀ ਕਿ ਤੁਸੀਂ ਗੁਰਬਾਣੀ ਤੋਂ ਬਿਨਾਂ ਹੋਰ ਕੁਝ ਨਹੀਂ ਲਿਖਣਾ। ਇਸ ਬੁੰਗੇ ਦੇ ਵਿਚ ਕੀਤੇ ਕਾਰਜਾਂ ਦੀ ਤਫਸੀਲ ਬਹੁਤ ਲੰਮੇਰੀ ਹੈ। ਇਹ ਵੱਡਾ ਯੋਗਦਾਨ ਭਾਈ ਸੰਤ ਸਿੰਘ ਜੀ ਦਾ ਹੈ ਜੋ ਅਕਾਲੀ ਫੂਲਾ ਸਿੰਘ ਜੀ ਦੇ ਭਰਾ ਸਨ। ਭਾਈ ਸੰਤ ਸਿੰਘ ਦੇ ਦੋ ਪੁੱਤਰ— ਭਾਈ ਝੰਡਾ ਸਿੰਘ ਅਤੇ ਭਾਈ ਹਰੀ ਸਿੰਘ ਸਨ। ਅੱਗੋਂ ਵੰਸ਼ ਚਲਦੀ ਹੈ। ਇਹ ਨਿਹੰਗ ਭੁਜਾ ਵਿਚ ਵਿਚਰੇ।

ਅਕਾਲੀ ਫੂਲਾ ਸਿੰਘ ਜੀ ਦੇ ਵਿਸ਼ਾਲ ਜੀਵਨ ’ਤੇ ਇਕ ਪੰਛੀ ਝਾਤ ਪਾਈਏ ਤਾਂ ਅਕਾਲੀ ਜੀ ਇਕ ਸੁੰਦਰ ਡੀਲ-ਡੌਲ ਵਿਚ ਸੋਹਣਾ ਨਕੋ ਨਕ ਬਲ ਨਾਲ ਭਰਿਆ ਸੁਡੋਲ ਸਰੀਰ ਜਿਸ ਵਿਚ ਆਤਮ ਸ਼ਕਤੀ ਅਤਿ ਪਰੀਪੂਰਨ ਅਤੇ ਚਿਹਰਾ ਇੰਨਾ ਤੇਜ਼ਵਾਨ ਸੀ ਕਿ ਸਾਹਮਣੇ ਖੜਾ ਦੋਖੀ ਵੇਖ ਕੇ ਘਬਰਾਅ ਜਾਂਦਾ ਸੀ। ਲੇਕਿਨ ਉਹ ਨਿਮਰਤਾ, ਪਿਆਰ, ਦ੍ਰਿੜ੍ਹਤਾ, ਸੂਰਮਗਤੀ, ਨਿਰਭੈਤਾ, ਨਿਰ-ਅਭਿਮਾਨਤਾ, ਗੁਰਬਾਣੀ ਨਾਲ ਪਿਆਰ ਅਤੇ ਗੁਰੂ ਸਾਹਿਬਾਨ ਪ੍ਰਤੀ ਅਥਾਹ ਸ਼ਰਧਾ ਇਤਿਆਦਿ ਵੱਡੇ ਗੁਣਾਂ ਦੇ ਨਾਲ ਪੰਥ ਸੇਵਾ ਲਈ ਹਰ ਛਿਣ, ਹਰ ਪਲ ਤਤਪਰ ਰਹਿਣ ਵਾਲੇ ਵਿਅਕਤੀ ਸਨ। ■

## ਪਿੰਡ ਵਿਛੋਆ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਦੀਪ ਸਿੰਘ ਝੰਡੇਰ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਾਬਾ ਜੀਵਨ ਸਿੰਘ ਜੀ, ਪਿੰਡ ਵਿਛੋਆ ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੨ ਸਤੰਬਰ, ੨੦੨੨ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੩੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

# ਗੁਰਦੁਆਰਾ ਮੰਜੀ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਦੀਵਾਨ ਅਸਥਾਨ ਤੋਂ ਸ਼ਬਦ ਦੀ ਕਥਾ ਦਾ ਸੰਕਲਪ, ਮਕਸਦ ਤੇ ਮਹਾਤਮ

*-ਸ. ਬੀਰ ਦਵਿੰਦਰ ਸਿੰਘ**

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜੋ ਹੁਕਮਨਾਮਾ ਅੰਮ੍ਰਿਤ ਵੇਲੇ ਪ੍ਰਾਪਤ ਹੁੰਦਾ ਹੈ, ਉਸ ਦੀ ਕਥਾ ਗੁਰਦੁਆਰਾ ਮੰਜੀ ਸਾਹਿਬ ਦੇ ਦੀਵਾਨ ਹਾਲ ਅਸਥਾਨ ਤੋਂ, ਸਿੱਖ ਸੰਗਤ ਨੂੰ ਹਰ ਰੋਜ਼, ਸਵੇਰੇ ੭:੪੫ 'ਤੇ ਸਰਵਣ ਕਰਵਾਈ ਜਾਂਦੀ ਹੈ। ਇਹ ਮਹੱਤਵਪੂਰਨ ਹੈ ਕਿ ਇਸ ਦਾ ਸਿੱਧਾ ਪ੍ਰਸਾਰਣ ਪੀ. ਟੀ. ਸੀ. (ਪੰਜਾਬੀ) ਟੀ. ਵੀ. ਚੈਨਲ ਰਾਹੀਂ ਦੇਸ਼-ਵਿਦੇਸ਼ ਬੈਠੀ ਸਿੱਖ ਸੰਗਤ ਦੀ ਸਹੂਲਤ ਲਈ ਕਰਵਾਇਆ ਜਾਂਦਾ ਹੈ। ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਇੱਕ ਸੁਚਾਰੂ ਤੇ ਸ਼ਲਾਘਾਯੋਗ ਉੱਦਮ ਹੈ।

ਸ਼ਬਦ ਦੇ ਗਿਆਤਾ, ਪੰਥਕ ਰਵਾਇਤਾਂ ਤੇ ਗੁਰ-ਇਤਿਹਾਸ ਦੇ ਖੋਜੀ ਤੇ ਗਿਆਨਵਾਨ ਕਥਾਵਾਚਕ, ਹਰ ਰੋਜ਼ ਸਵੇਰੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਤੋਂ ਪ੍ਰਾਪਤ ਹੁਕਮਨਾਮੇ ਦੇ ਸ਼ਬਦ ਦੀ ਕਥਾ ਦੀ ਸੇਵਾ ਨਿਭਾਉਂਦੇ ਹਨ। ਇਹ ਸੇਵਾ ਉਨ੍ਹਾਂ ਨੂੰ ਵਾਰੀ ਸਿਰ, ਨਿਯਮ ਅਨੁਸਾਰ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਮੁੱਖ ਗ੍ਰੰਥੀ, ਸਿੰਘ ਸਾਹਿਬ ਵੱਲੋਂ, ਬੜੇ ਆਦਰ ਤੇ ਸਨਮਾਨ ਨਾਲ ਬਖਸ਼ੀ ਜਾਂਦੀ ਹੈ। ਮੰਜੀ ਸਾਹਿਬ ਦੇ ਦੀਵਾਨ ਅਸਥਾਨ ਤੇ 'ਹੁਕਮਨਾਮਾ' ਦੀ ਕਥਾ ਕਰਨ ਵਾਲਿਆਂ ਵਿਚ ਸਤਿਕਾਰਯੋਗ ਸਿੰਘ ਸਾਹਿਬਾਨ ਸ੍ਰੀ ਦਰਬਾਰ ਸਾਹਿਬ ਤੇ ਸਿੰਘ ਸਾਹਿਬ ਸ੍ਰੀ ਅਕਾਲ ਤਖਤ ਸਾਹਿਬ ਤੋਂ ਬਿਨਾਂ ਹੋਰ ਬਹੁਤ ਸਾਰੇ ਇਤਿਹਾਸਿਕ ਗੁਰੂ-ਘਰਾਂ ਵਿਚ ਸੇਵਾ ਨਿਭਾ ਰਹੇ ਮੁੱਖ ਗ੍ਰੰਥੀ ਸਾਹਿਬਾਨ ਜਾਂ ਦੇਸ਼-ਵਿਦੇਸ਼ ਵਿਚ ਕਥਾ ਦੀ ਸੇਵਾ ਨਿਭਾ ਰਹੇ, ਪ੍ਰਸਿੱਧ ਤੇ ਗੁਣਵਾਨ ਕਥਾਵਾਚਕ ਵੀ ਵਿਸ਼ੇਸ਼ ਸੱਦੇ ਉੱਤੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜ ਕੇ ਕਥਾ ਦੀ ਹਾਜ਼ਰੀ ਭਰਦੇ ਹਨ।

ਕਵੀ ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਅਨੁਸਾਰ, ਸਿੱਖ ਧਰਮ ਵਿਚ ਸ਼ਬਦ ਦੀ ਕਥਾ ਤੇ ਵਿਖਿਆਨ ਦੀ ਪੱਧਤੀ ਦਾ ਅਰੰਭ, ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਰਤਾਰਪੁਰ ਸਾਹਿਬ ਵਿਖੇ ਬਿਰਾਜਣ ਦੇ ਸਮੇਂ ਤੋਂ ਹੋਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਰਤਾਰਪੁਰ ਸਾਹਿਬ ਆਗਮਨ ਦਾ ਜ਼ਿਕਰ ਭਾਈ ਗੁਰਦਾਸ ਜੀ ਆਪਣੀ ਵਾਰ ਵਿਚ ਇਸ ਤਰ੍ਹਾਂ ਕਰਦੇ ਹਨ :

*ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।*

*ਸਾਬਕਾ ਡਿਪਟੀ ਸਪੀਕਰ, ਪੰਜਾਬ ਵਿਧਾਨ ਸਭਾ, ਮੋ. +੯੧੯੯੧੪੦੩੩੩੬੨

*ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।*
*ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ।*
*ਪੁਤਰੀ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ।*
*ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਿਆਰਾ।*
*ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।*
*ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।*
*ਗੁਰਮੁਖਿ ਭਾਰ ਅਥਰਬਣਿ ਤਾਰਾ॥੩੮॥* *(ਵਾਰ ੩੮:੧)*

ਇਹ ਬੜੀ ਰੌਚਕ ਸਾਖੀ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸਾਹਿਬ ਵਿਖੇ ਪੁੱਜ ਕੇ ਖੇਤੀ ਕਰਨ ਲੱਗੇ ਤਦ ਹਰ ਰੋਜ਼ ਸ਼ਾਮ ਨੂੰ ਆਪ ਸ਼ਬਦ ਕੀਰਤਨ ਦੀ ਚੌਂਕੀ ਲਾਉਂਦੇ ਸਨ। ਮੂਲਾ ਕੀੜ, ਪ੍ਰਿਥੀਮਲ, ਰਾਮਾ, ਮਾਲੋ, ਮਾਂਗੋ, ਕਾਲੂ, ਭਗਤਾ ਓਹਰੀ, ਸੀਹਾਂ, ਫਿਰਣਾ, ਗੱਜਣ ਤੋਂ ਬਿਨਾਂ ਦੋ ਸਕੇ ਭਰਾ ਖੇਡਾ ਤੇ ਪ੍ਰਿਥਾ ਵੀ ਸ਼ਬਦ ਕੀਰਤਨ ਦੀ ਚੌਂਕੀ ਵਿਚ ਹਾਜ਼ਰੀ ਭਰਿਆ ਕਰਦੇ ਸਨ। ਇਨ੍ਹਾਂ ਦੋਵਾਂ ਭਰਾਵਾਂ ਨੇ ਇਕ ਦਿਨ ਸਤਿਗੁਰਾਂ ਪਾਸ ਅਰਜ਼ ਕੀਤੀ ਕਿ— "ਮਹਾਰਾਜ ਸਾਨੂੰ ਇਹ ਬਾਣੀ, ਜੋ ਆਪ ਗਾਇਨ ਕਰ ਕੇ ਸਰਵਣ ਕਰਵਾਉਂਦੇ ਹੋ, ਇਸ ਦੀ ਕੋਈ ਸਮਝ ਨਹੀਂ ਪੈਂਦੀ, ਆਪ ਕ੍ਰਿਪਾ ਕਰੋ, ਸਾਡੇ ਵਰਗਿਆਂ ਲਈ ਇਸ ਨੂੰ ਸਰਲ ਕਰ ਕੇ ਸਮਝਾਵਣ ਦੀ ਬਖਸ਼ਿਸ਼ ਕਰੋ।" ਤਦ ਉਨ੍ਹਾਂ ਦੋ ਸਿੱਖਾਂ ਦੀ ਬੇਨਤੀ ਪ੍ਰਵਾਨ ਕਰ ਕੇ ਸਤਿਗੁਰ ਨਾਨਕ ਦੇਵ ਜੀ ਨੇ ਆਪ ਸ਼ਬਦ ਦੀ ਕਥਾ ਤੇ ਵਿਖਿਆਨ ਦੇ ਮਹਾਤਮ ਦਾ ਅਰੰਭ ਕੀਤਾ। ਉਸ ਤੋਂ ਬਾਅਦ ਫੇਰ ਕਥਾ ਦੀ ਮਰਯਾਦਾ ਦਾ ਪ੍ਰਵਾਹ ਨਿਰੰਤਰ ਚਲਦਾ ਆਇਆ। ਗੁਰਦੁਆਰਾ ਮੰਜੀ ਸਾਹਿਬ ਦੇ ਪਵਿੱਤਰ ਅਸਥਾਨ ਤੋਂ ਪੰਜਵੇਂ ਪਾਤਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ ਆਪ ਕਥਾ ਕਰਦੇ ਸਨ। ਇਸੇ ਅਸਥਾਨ 'ਤੇ ਪੰਜਵੇਂ ਪਾਤਸ਼ਾਹ ਨੇ 'ਬਾਰਹ ਮਾਹਾ ਮਾਂਝ ਮਹਲਾ ਪੰਜਵਾਂ ਘਰੁ ੪' ਦੇ ਸ਼ਬਦ :

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*
*ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਦਾ ਉਚਾਰਨ ਕੀਤਾ ਤੇ ਉਸ ਸ਼ਬਦ ਦੀ ਕਥਾ ਤੇ ਵਖਿਆਨ ਵੀ ਕੀਤਾ । ਗੁਰੂ ਜੀ ਨੇ ਸ਼ਬਦ ਦੀ ਕਥਾ ਦੇ ਮਹਾਤਮ ਨੂੰ 'ਰਾਗ ਗਉੜੀ' ਵਿਚ ਇਸ ਤਰ੍ਹਾਂ ਦਰਸਾਇਆ ਹੈ :

*ਸਭ ਤੇ ਊਤਮ ਹਰਿ ਕੀ ਕਥਾ॥*
*ਨਾਮ ਸੁਨਤ ਦਰਦ ਦੁਖ ਲਥਾ॥*
*ਨਾਮ ਕੀ ਮਹਿਮਾ ਸੰਤ ਰਿਦ ਵਸੈ॥*
*ਸੰਤ ਪ੍ਰਤਾਪਿ ਦੁਰਤੁ ਸਭੁ ਨਸੈ॥*

*ਸੰਤ ਕਾ ਸੰਗੁ ਵਡਭਾਗੀ ਪਾਈਐ॥*
*ਸੰਤ ਕੀ ਸੇਵਾ ਨਾਮੁ ਧਿਆਈਐ॥*
*ਨਾਮ ਤੁਲਿ ਕਛੁ ਅਵਰੁ ਨ ਹੋਇ॥*
*ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥*

(ਅਰਥਾਤ : ਵਾਹਿਗੁਰੂ ਦੀ ਗਿਆਨ ਗੋਸ਼ਟ ਸਾਰਿਆਂ ਤੋਂ ਸ੍ਰੇਸ਼ਟ ਹੈ। ਨਾਮ ਦੀ ਮਹਿਮਾ ਨੂੰ ਸ੍ਰਵਣ ਕਰਨ ਨਾਲ ਸਭ ਦੁੱਖ-ਦਰਦ ਤੇ ਪੀੜਾ ਦੂਰ ਹੋ ਜਾਂਦੇ ਹਨ। ਸਬਦ ਦੀ ਉਸਤਤੀ ਸਾਧੂ ਮਨਾਂ ਵਿਚ ਵੱਸਦੀ ਹੈ, ਸਾਧੂ ਅਤੇ ਸੰਤਾਂ ਦੇ ਤਪ ਤੇਜ ਕਾਰਨ, ਪਾਪ ਦੂਰ ਹੋ ਜਾਂਦੇ ਹਨ। ਸੰਤ ਅਤੇ ਸਾਧੂ ਮਨਾਂ ਦੀ ਸੰਗਤ ਕੇਵਲ ਵੱਡੇ ਭਾਗਾਂ ਨਾਲ ਨਸੀਬ ਹੁੰਦੀ ਹੈ।ਸਾਧੂਆਂ ਦੀ ਟਹਿਲ ਸੇਵਾ ਦੁਆਰਾ ਨਾਮ ਦੇ ਸਿਮਰਨ ਦਾ ਸਬੱਬ ਬਣਦਾ ਹੈ। ਵਾਹਿਗੁਰੂ ਦੇ ਨਾਮ ਬਰਾਬਰ ਸੰਸਾਰ ਵਿਚ ਹੋਰ ਕੋਈ ਚੀਜ਼ ਨਹੀਂ। ਹੇ ਨਾਨਕ! ਕੋਈ ਵਿਰਲੇ ਮਨੁੱਖ ਹੀ ਗੁਰਾਂ ਦੇ ਰਾਹੀਂ ਨਾਮ ਨੂੰ ਪ੍ਰਾਪਤ ਕਰਦੇ ਹਨ)

ਗੁਰਦੁਆਰਾ ਮੰਜੀ ਸਾਹਿਬ ਦੇ ਦੀਵਾਨ ਹਾਲ ਅਸਥਾਨ ਤੋਂ ਭਾਈ ਗੁਰਦਾਸ ਜੀ ਵੀ ਲੰਮਾ ਸਮਾਂ ਸ਼ਬਦ ਦੀ ਕਥਾ ਤੇ ਵਿਖਿਆਨ ਪ੍ਰਸਤੁਤ ਕਰਦੇ ਰਹੇ ਹਨ। ਦਸਮ ਪਾਤਸ਼ਾਹ ਹਜ਼ੂਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸ੍ਰੀ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੁਨਰ-ਸੰਪਾਦਨਾ ਸਮੇਂ, ਜੋ ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ੫੭ ਸਲੋਕ ਪੋਥੀ ਸਾਹਿਬ ਵਿਚ ਸ਼ਾਮਲ ਕੀਤੇ ਹਨ ਉਨ੍ਹਾਂ ਦੀ ਕਥਾ ਤੇ ਸ਼ਬਦ-ਅਰਥ ਵੀ ਗੁਰੂ ਦਸਮ ਪਾਤਸ਼ਾਹ ਨੇ ਆਪਣੇ ਮੁਬਾਰਕ ਮੁਖਾਰਬਿੰਦ ਤੋਂ, ਸ੍ਰੀ ਸ੍ਰੀ ਦਮਦਮਾ ਸਾਹਿਬ ਵਿਖੇ ਮੌਜੂਦ ੪੯ ਸਿੰਘਾਂ ਨੂੰ ਸਰਵਣ ਕਰਵਾਏ ਸਨ। ਉਨ੍ਹਾਂ ਸੁਭਾਗੇ ਸਿੰਘਾਂ ਵਿਚ ਭਾਈ ਮਨੀ ਸਿੰਘ ਜੀ ਅਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਅਤੇ ਭਾਈ ਗੁਰਬਖਸ਼ ਸਿੰਘ ਜੀ ਆਦਿ ਸ਼ਾਮਲ ਸਨ। ਇਸ ਉਪਰੰਤ ਸ੍ਰੀ ਦਮਦਮਾ ਸਾਹਿਬ ਵਿਖੇ ਕਥਾ ਦੀ ਸੇਵਾ ਭਾਈ ਮਨੀ ਸਿੰਘ ਜੀ ਨਿਭਾਉਂਦੇ ਰਹੇ ਹਨ ਅਤੇ ਇਹ ਸੇਵਾ, ਉਨ੍ਹਾਂ ਨੇ ਗੁਰੂ ਕੇ ਮਹਿਲਾਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਵੱਲੋਂ, ਸ੍ਰੀ ਹਰਿਮੰਦਰ ਸਾਹਿਬ ਦਰਬਾਰ ਸਾਹਿਬ ਦੇ ਗ੍ਰੰਥੀ ਥਾਪੇ ਜਾਣ ਬਾਅਦ ਗੁਰਦੁਆਰਾ ਮੰਜੀ ਸਾਹਿਬ ਦੇ ਦੀਵਾਨ ਹਾਲ ਅਸਥਾਨ ਤੋਂ ਆਖਰੀ ਸਮੇਂ ਤਕ ਜਾਰੀ ਰੱਖੀ। ਇੱਥੇ ਇਹ ਵਰਣਨਯੋਗ ਹੈ ਕਿ ਭਾਈ ਗੁਰਬਖਸ਼ ਸਿੰਘ ਜੀ ਨੇ ਸ਼ਬਦ ਕਥਾ ਦੀ ਸਿੱਖਿਆ ਭਾਈ ਮਨੀ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ ਸੀ ਅਤੇ ਭਾਈ ਸੂਰਤ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਤੇ ਵਿਆਖਿਆ ਦਾ ਗੁਣ ਭਾਈ ਗੁਰਬਖ਼ਸ਼ ਸਿੰਘ ਜੀ ਪਾਸੋਂ ਗ੍ਰਹਿਣ ਕੀਤਾ ਸੀ। ਇਸ ਜਾਣਕਾਰੀ ਦੇ ਤੱਥ 'ਕਬਿੱਤ ਭੇਦਾਵਲੀ' ਵਿਚ ਇਸ ਤਰ੍ਹਾਂ ਅੰਕਿਤ ਹਨ ;

*ਮਨੀ ਸਿੰਘ ਜੀ ਕ੍ਰਿਪਾ ਕਰਿ ਸੁਚ ਸੇਵਕ ਨਿਜ ਜਾਨ।*
*ਸ੍ਰੀ ਗੁਰਬਖ਼ਸ਼ ਮ੍ਰਿਗੇਸ਼ ਕੌ ਅਰਥ ਪਢਾਏ ਮਾਨ॥*

*ਤਿਨ ਤੇ ਸੂਰਤ ਸਿੰਘ ਜੀ ਪਢੇ ਪ੍ਰੀਤਿ ਅਤਿ ਧਾਰਿ।*
*ਗਯਾਨੀ ਸੰਗਯਾ ਜਗਤ ਮੈਂ ਵਿਦਤ ਭਈ ਸੁ ਅਪਾਰ॥*
*ਤਿਨ ਕੇ ਦ੍ਵੈ ਸੁਤ ਪ੍ਰਗਟ ਇਕ ਸ਼੍ਰੀ ਗੁਰਦਾਸ ਮ੍ਰਿਗੇਸ਼।*
*ਸੰਤ ਸਿੰਘ ਗਯਾਨੀ ਦੁਤੀ ਮਨੌ ਵਯਾਸ ਜਸ ਏਸ॥*
*ਸੁਧਾਸਰੇ ਹਰੀ ਮੰਦਰੇ ਕਥਾ ਰੀਤਿ ਗੁਰ ਗ੍ਰੰਥ।*
*ਬਾਸੁਰ ਚਤੁਰਥ ਜਾਮ ਮੈਂ ਸ਼੍ਰੌਤਾ ਸੁਨਿ ਸਭ ਪੰਥ॥* *(ਕਵਿਤ ਭੇਦਾਵਲੀ)*

ਉਪਰੋਕਤ ਦੀ ਦ੍ਰਿਸ਼ਟੀ ਵਿਚ,ਇਸ ਨਿਬੰਧ ਦਾ ਸਮੁੱਚਾ ਪ੍ਰਚਲਣ ਸੱਖਣਾ ਰਹੇਗਾ ਜੇ ਸ਼ਬਦ ਦੀ ਕਥਾ ਦੇ ਪ੍ਰਸੰਗ ਵਿਚ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲੌਢੇ ਪਹਿਰ ਕਥਾ ਕਰਨ ਵਾਲੇ, ਮਹਾਨ ਕਥਾਕਾਰ ਗਿਆਨੀ ਭਾਈ ਸੰਤ ਸਿੰਘ ਜੀ ਦਾ ਜ਼ਿਕਰ ਨਾ ਕੀਤਾ ਜਾਵੇ।

ਉਕਤ ਦਰਜ ਹਵਾਲੇ ਅਨੁਸਾਰ ਗਿਆਨੀ ਸੂਰਤ ਸਿੰਘ ਜੀ ਦੇ ਦੋ ਪੁੱਤਰ— ਭਾਈ ਗੁਰਦਾਸ ਸਿੰਘ ਤੇ ਭਾਈ ਸੰਤ ਸਿੰਘ ਜੀ ਸਨ। ਭਾਈ ਸੰਤ ਸਿੰਘ ਇੱਕ ਤਕੜੇ ਜੋਧਾ ਪੁਰਖ ਸਨ ਤੇ ਆਪ ਨੇ ਮਹਾਰਾਜਾ ਰਣਜੀਤ ਸਿੰਘ ਦੀ ਕਿਸੇ ਔਖੇ ਸਮੇਂ ਮੈਦਾਨ-ਏ-ਜੰਗ ਵਿਚ ਇਮਦਾਦ ਕੀਤੀ ਸੀ, ਜਿਸ ਕਾਰਨ ਮਹਾਰਾਜਾ ਰਣਜੀਤ ਸਿੰਘ ਆਪ ਦਾ ਬਹੁਤ ਸਨਮਾਨ ਕਰਦੇ ਸਨ। ਜਦੋਂ ਆਪ ਦੇ ਵੱਡੇ ਭਰਾਤਾ ਭਾਈ ਗੁਰਦਾਸ ਸਿੰਘ ਜੋ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਕਰਦੇ ਸਨ, ਚੜ੍ਹਾਈ ਕਰ ਗਏ ਤਦ ਆਪ ਜੀ ਨੇ ਆਪਣੇ ਆਪ ਨੂੰ ਸਦਾ ਲਈ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਵਿਚ ਸਮਰਪਿਤ ਕਰ ਕੇ, ਧਰਮ ਵਿੱਦਿਆ, ਕਥਾ ਤੇ ਧਰਮ ਪ੍ਰਚਾਰ ਦਾ ਜੀਵਨ ਧਾਰਨ ਕਰ ਲਿਆ। ਭਾਈ ਸੰਤ ਸਿੰਘ ਜੀ 'ਗਿਆਨੀ ਸੰਤ ਸਿੰਘ' ਦੇ ਨਾਮ ਤੋਂ ਪ੍ਰਸਿੱਧ ਹੋਏ। ਜਿੱਥੇ ਆਪ ਸ੍ਰੀ ਦਰਬਾਰ ਸਾਹਿਬ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ, ਲੌਢੇ ਪਹਿਰ ਕਰਿਆ ਕਰਦੇ ਸਨ, ਇਸ ਤੋਂ ਬਿਨਾਂ ਦੂਸਰਾ ਕੰਮ ਆਪ ਸ੍ਰੀ ਦਰਬਾਰ ਸਾਹਿਬ ਦੀ ਇਮਾਰਤ ਲਈ ਸੋਨੇ ਦੀ ਸੇਵਾ ਕਰਵਾਉਣ ਦਾ ਕਰਦੇ ਸਨ। ਇਸ ਦੇ ਪ੍ਰਮਾਣ ਵਜੋਂ ਸ੍ਰੀ ਦਰਬਾਰ ਸਾਹਿਬ ਦੀ ਪੂਰਬੋਤ੍ਰੀ ਬਾਹੀ 'ਤੇ ਨਿਮਨ ਦਰਜ, ਇਕ ਖੁਤਬਾ ਲਿਖਿਆ ਹੋਇਆ ਹੈ;

"ਸੇਵਾ ਸ੍ਰੀ ਗੁਰੁ ਰਾਮਦਾਸ ਜੀ ਕੀ ਸੂਰਨ ਕੀ ਅਰ ਸੰਗ ਸੁਪੇਦ ਕੀ ਬਡਭਾਗੀ ਜਾਣਕੇ ਸ੍ਰੀ ਮਾਹਰਾਜਾ ਰਣਜੀਤ ਸਿੰਘ ਜੀ ਸੈਂ ਕਰਾਈ ਮਾਰਫਤ ਸ੍ਰੀ ਭਾਈ ਸੰਤ ਸਿੰਘ ਗਯਾਨੀ ਜੀ ਕੀ"

ਇੱਥੇ ਇੱਕ ਹੋਰ ਜਾਣਕਾਰੀ ਵੀ ਵਰਣਨਯੋਗ ਹੈ ਕਿ ਸ੍ਰੀ ਦਰਬਾਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰਨ ਦੇ ਗੁਣ ਦੀ ਮਹਾਨ ਕੁਸ਼ਲਤਾ ਤੇ ਅਧਿਆਤਮਿਕ ਬੋਧ ਤੋਂ ਇਲਾਵਾ, ਆਪ ਸਿੱਖ ਪੰਥ ਦੇ ਚੂੜਾਮਣੀ ਕਵੀ ਭਾਈ ਸੰਤੋਖ ਸਿੰਘ ਜੀ ਦੇ 'ਵਿਦਯਾ ਦਾਤਾ' ਵੀ ਸਨ।

ਉਪਰੋਕਤ ਬਿਰਤਾਂਤ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ-ਘਰ ਵਿਚ

'ਸ਼ਬਦ' ਦੀ ਕਥਾ ਤੇ ਵਖਿਆਨ ਦੀ ਪੱਧਤੀ, ਲੱਗਭਗ ੫੦੦ ਸਾਲ ਤੋਂ ਚੱਲੀ ਆ ਰਹੀ ਹੈ। ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਵਾਸਤੇ, ਸਿੱਖ ਧਰਮ ਦੀ ਫ਼ਿਲਾਸਫ਼ੀ ਦੇ ਅਨੁਰੂਪ, ਸ਼ਬਦ ਦੀ ਕਥਾ ਅਤੇ ਸ਼ਬਦ-ਵਿਚਾਰ ਦੇ ਨਿਰੰਤਰ ਪ੍ਰਵਾਹ ਦਾ ਮਕਸਦ ਇਹੀ ਹੁੰਦਾ ਹੈ ਕਿ ਸਿੱਖ ਸੰਗਤ ਦੇ ਮਨ-ਮਸਤਕ ਤਕ ਸ਼ਬਦ ਦਾ ਭਾਵ ਸਹੀ ਰੂਪ ਵਿਚ ਸਮਾ ਸਕੇ। ਇਸ ਲਈ ਗੁਰਮਤਿ ਸਿਧਾਂਤ ਵਿਚ ਨਿਪੁੰਨ ਕਥਾਕਾਰਾਂ ਤੇ ਸਾਖੀਕਾਰਾਂ ਦੀ ਸਾਖੀ-ਕਲਾ ਰਾਹੀਂ, ਧਰਮ ਦੇ ਜਗਿਆਸੂਆਂ ਦੀ ਰੂਹ ਤਕ ਅੱਪੜਨ ਲਈ ਕਥਾ-ਵਿਚਾਰ ਇਕ ਸਮਾਂ-ਅਜ਼ਮਾਇਸ਼ੀ ਵਸੀਲਾ ਤੇ ਕਰਮਵਾਦੀ ਪ੍ਰਣਾਲੀ ਹੈ। ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਲਈ ਸ਼ਬਦ ਦੀ ਕਥਾ ਤੇ ਵਿਖਿਆਨ ਦੀ ਵਿਧੀ ਨੂੰ ਵਕਤ ਦੀ ਨਜ਼ਾਕਤ ਅਨੁਸਾਰ ਡੂੰਘੇ ਅਧਿਐਨ ਤੇ ਮਬਨੀ ਮੁਹਾਰਤ ਦੀ ਸਾਧਨਾ ਨਾਲ ਹੋਰ ਵਧੇਰੇ ਸੰਵਾਰਨ, ਨਿਖਾਰਨ ਤੇ ਬਿਬੇਕਸ਼ੀਲ ਬਣਾ ਕੇ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਯੋਗ ਕਰਨ ਦੀ ਲੋੜ ਹੈ।

ਸਿੱਖ ਧਰਮ ਦਾ ਸ਼ੁਮਾਰ ਅੱਜ ਇੱਕ ਵਿਸ਼ਵ-ਵਿਆਪੀ ਧਰਮ ਦੀ ਸ਼੍ਰੇਣੀ ਵਿਚ ਹੋ ਚੁੱਕਾ ਹੈ। ਇਸ ਦੀ ਹਜ਼ੂਰੀ ਹਾਜ਼ਰੀ ਗੁਰਦੁਆਰਾ ਸਾਹਿਬਾਨ ਦੇ ਰੂਪ ਵਿਚ ਵਿਸ਼ਵ ਦੇ ਲੱਗਭਗ ਹਰ ਦੇਸ਼ ਵਿਚ ਮੌਜੂਦ ਹੈ। ਦੁਨੀਆ ਦੇ ਕਿਸੇ ਵੀ ਕੋਨੇ ਵਿਚ ਜਿੱਥੇ ਗੁਰਦੁਆਰਾ ਸਾਹਿਬ ਤੇ ਕੇਸਰੀ ਨਿਸ਼ਾਨ ਸਾਹਿਬ ਨਜ਼ਰੀ ਪੈਂਦਾ ਹੈ, ਇਹ ਖਾਲਸਈ ਚਿੰਨ ਸਿੱਖ ਧਰਮ ਦੇ ਪੈਰੋਕਾਰਾਂ ਦੀ ਵੱਸੋਂ ਤੇ ਬਸਤੀਆਂ ਦੀ ਪੁਖਤਾ ਨਿਸ਼ਾਨ-ਦੇਹੀ ਕਰਦੇ ਹਨ। ਪਰਬਤਾਂ ਤੇ ਪਹਾੜਾਂ ਵਿਚ, ਸਹਿਰਾਵਾਂ ਤੇ ਬਰੇਤੀਆਂ ਵਿਚ, ਸਮੁੰਦਰ ਤੇ ਦਰਿਆਵਾਂ ਦੇ ਕੰਢਿਆਂ ਉੱਤੇ, ਰੋਟੀ-ਰੋਜ਼ੀ, ਰੁਜ਼ਗਾਰ ਤੇ ਕਾਰੋਬਾਰਾਂ ਦੀ ਤਲਾਸ਼ ਵਿਚ ਪੁੱਜੇ ਤੇ ਵੱਸੇ, ਸ਼ਬਦ ਦੇ ਮੁਤਲਾਸ਼ੀ, ਹਰ ਗੁਰਸਿੱਖ ਦੀ ਰੂਹ, ਸੁਰਤੀ ਤੇ ਸੋਝੀ, ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ, ਨਾਲ ਜੁੜੀ ਹੋਈ ਹੈ। ਉਸ ਦੀ ਆਸਥਾ ਦੀ ਰੁਹਾਨੀ ਭੁੱਖ ਦੀ ਤ੍ਰਿਪਤੀ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 'ਸ਼ਬਦ' ਦੀ ਸੁਆਂਤੀ ਬੂੰਦ ਨਾਲ ਹੀ ਤ੍ਰਿਪਤ ਹੁੰਦੀ ਹੈ। ਇਸ ਲਈ ਸਿੱਖ ਧਰਮ ਦੇ ਅਧਿਆਤਮਿਕ ਗਿਆਨ ਅਨੁਸਾਰ, 'ਸ਼ਬਦ' ਹੀ ਰੂਹਾਨੀਅਤ ਦੇ ਸੰਚਾਰ ਦਾ ਮੁੱਢਲਾ ਤੇ ਆਖਰੀ ਸ਼੍ਰੋਮਣੀ ਸ੍ਰੋਤ ਹੈ ਅਤੇ 'ਸ਼ਬਦ' ਦਾ ਪਾਠ ਹੀ, ਇਸ ਨਾਮ ਰੂਪੀ ਰੁਹਾਨੀ ਸ੍ਰੋਤ ਦਾ ਮੂਲ-ਮੰਤਰ ਤੇ ਕੁੰਜੀ (Password) ਹੈ। ਨਿਰਸੰਦੇਹ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ, ਗੁਰਸਿੱਖ ਵਾਸਤੇ ਰੁਹਾਨੀਅਤ ਦਾ ਕੇਂਦਰ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਉਪਮਾ ਕਰਦਿਆਂ ਫੁਰਮਾਇਆ ਸੀ :

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੨)*

(ਭਾਵ: ਮੈਂ ਸਾਰੀਆਂ ਥਾਵਾਂ ਵੇਖ ਲਈਆਂ ਹਨ, ਪ੍ਰੰਤੂ ਤੇਰੇ ਵਰਗੀ, ਤੇਰੇ ਤੁਲ ਹੋਰ ਕੋਈ ਨਹੀਂ। ਸਿਰਜਣਹਾਰ ਸੁਆਮੀ, ਵਾਹਿਗੁਰੂ ਨੇ ਖ਼ੁਦ ਹੀ ਤੇਰੀ ਰਚਨਾ ਕੀਤੀ

ਹੈ, ਇਸੇ ਲਈ ਤੂੰ ਅਤੀ ਸੁੰਦਰ ਹੈ)

ਇਸ ਲਈ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਤੋਂ ਅੰਮ੍ਰਿਤ ਵੇਲੇ ਪ੍ਰਾਪਤ ਹੋਣ ਵਾਲਾ ਹੁਕਮਨਾਮਾ, ਸਮੁੱਚੀ ਸਿੱਖ ਸੰਗਤ ਲਈ ਫੁਰਮਾਨ-ਏ-ਇਲਾਹੀ ਹੈ, ਇਸ 'ਸ਼ਬਦ' ਦੀ ਕਥਾ ਤੇ ਉਸ ਪਰਥਾਏ ਕੀਤੇ ਗਏ ਵਖਿਆਨ ਦਾ ਮਹਾਤਮ ਸਾਨੂੰ ਸਾਤਵਿਕਤਾ ਦਾ ਅਨੰਦ ਬਖ਼ਸ਼ਿਸ਼ ਕਰਦਾ ਹੈ। ਇਸ ਰੁਹਾਨੀ ਤਜ਼ਕਰੇ ਦੇ ਅਨੰਦ ਨੂੰ ਕੇਵਲ ਮਹਿਸੂਸ ਕੀਤਾ ਜਾ ਸਕਦਾ ਹੈ, ਇਸ ਦਾ ਅੱਖਰੀ ਵਰਣਨ ਸੰਭਵ ਨਹੀਂ। 'ਰੂਹ' ਦੀਆਂ ਰੂਹਾਨੀ ਸੈਨਤਾਂ ਦੀ ਕੋਈ ਜ਼ੁਬਾਨ ਨਹੀਂ ਹੁੰਦੀ ਤੇ ਨਾ ਹੀ ਕੋਈ ਭਾਸ਼ਾ ਹੁੰਦੀ ਹੈ। 'ਸ਼ਬਦ ਗੁਰੂ' ਦੀ ਉਪਾਸ਼ਨਾ, ਗੁਰ ਸਿੱਖ ਦੀ ਸੁਰਤੀ ਤੇ ਧੁਨੀ ਨੂੰ ਅਕਾਲ ਪੁਰਖ ਦੇ ਰੁਹਾਨੀ ਨੂਰ ਨਾਲ ਅਭੇਦ ਕਰ ਲੈਣ ਵਿਚ ਹੀ ਸੰਭਵ ਹੈ।

ਇਸ ਲਈ ਕਥਾ ਦੇ ਪ੍ਰਸੰਗ ਵਿਚ, ਮੇਰੀ ਗੁਰੂ-ਘਰ ਦੇ ਗੁਰਮਤਿ ਵਿਚ ਨਿਪੁੰਨ ਕਥਾ-ਵਾਚਕਾਂ ਦੀ ਸੇਵਾ ਵਿਚ ਸਨਿਮਰ ਬੇਨਤੀ ਹੈ ਕਿ 'ਸ਼ਬਦ' ਦੀ ਕਥਾ ਤੇ ਵਖਿਆਨ ਸਮੇਂ ਸਿੱਖ ਧਰਮ ਦੀ ਫ਼ਿਲਾਸਫ਼ੀ ਦੇ ਬੁਨਿਅਦੀ ਭਾਵ ਨੂੰ ਕਿਸੇ ਵੀ ਸੂਰਤ ਵਿਚ ਵਿਚਾਰਾਂ ਦੇ ਪ੍ਰਵਾਹ ਸਮੇਂ ਦ੍ਰਿਸ਼ਟੀ ਤੋਂ ਓਝਲ ਨਾ ਹੋਣ ਦਿੱਤਾ ਜਾਵੇ। ਕਥਾ ਦੇ ਵਖਿਆਨ ਵਿਚ ਵਰਤੀ ਗਈ ਸਾਖੀ ਜਾਂ ਪ੍ਰਮਾਣ ਵਜੋਂ ਵਰਤੀ ਗਈ ਕੋਈ ਵੀ ਹਿਕਾਇਤ ਜਾਂ ਲਘੂ ਕਥਾ, ਕਿਸੇ ਵੀ ਸੂਰਤ ਵਿਚ ਅਜਿਹੀ ਨਹੀਂ ਹੋਣੀ ਚਾਹੀਦੀ, ਜਿਸ ਦਾ ਪ੍ਰਗਟਾਵਾ ਜਾਂ ਭਾਵ, ਸਿੱਖ ਧਰਮ ਦੇ ਬੁਨਿਅਦੀ ਫ਼ਲਸਫ਼ੇ ਦੇ ਵਿਪਰੀਤ, ਭਰਮ-ਭਰੀ ਸ਼ਰਧਾ ਦੇ ਪ੍ਰਭਾਵ ਹੇਠ, ਕਰਮ-ਕਾਂਡ ਦਾ ਦਕਿਆਨੂਸੀ ਮੁਲੰਮਾ ਕਰ ਕੇ, ਭੋਲੀ-ਭਾਲੀ ਸ਼ਰਧਾਵਾਨ ਸਿੱਖ ਸੰਗਤ ਦਾ ਧਿਆਨ ਭੰਗ ਕਰ ਕੇ, ਉਸ ਨੂੰ ਅੰਧ-ਵਿਸ਼ਵਾਸੀ ਕਰਾਮਾਤਾਂ ਦੇ ਭਰਮ-ਜਾਲ ਵਿਚ ਫੁਸਲਾਉਣ ਦੀ, ਕੋਈ ਆਕਰਮਕ ਕੋਸ਼ਿਸ਼ ਨਜ਼ਰ ਆਵੇ ਅਤੇ ਜੋ ਸਮੁੱਚੀ ਸ਼ਬਦ ਦੀ ਕਥਾ ਦੇ ਅੰਤਰੀ ਭਾਵ ਅਤੇ ਗੁਰਮਤਿ ਦੇ ਸਿਧਾਂਤ ਦੇ ਪ੍ਰਕਾਸ਼ ਅਤੇ ਉਸ ਦੇ ਜ਼ਹੂਰ ਨੂੰ ਵਿਗਾੜ ਕੇ ਕਲੰਕਿਤ ਕਰਦੀ ਹੋਵੇ।

ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਦੇ ਵਡੇਰੇ ਹਿੱਤਾਂ ਵਿਚ ਇਹ ਜ਼ਰੂਰੀ ਹੈ ਕਿ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੇ ਦੀਵਾਨ ਹਾਲ ਅਸਥਾਨ ਤੋਂ ਹਰ ਰੋਜ਼ ਸਵੇਰੇ ਜੋ ਸ੍ਰੀ ਦਰਬਾਰ ਸਾਹਿਬ ਦੇ ਹੁਕਮਨਾਮੇ ਦੀ ਕਥਾ ਸਰਵਣ ਕਰਵਾਈ ਜਾਂਦੀ ਹੈ, ਇਸ ਹੁਕਮਨਾਮੇ ਦੀ ਕਥਾ ਦੀ ਸੇਵਾ, ਸਿੱਖ ਪੰਥ ਦੇ ਕੇਵਲ ਉਨ੍ਹਾਂ ਕਥਾ-ਵਾਚਕਾਂ ਨੂੰ ਹੀ ਦਿੱਤੀ ਜਾਵੇ, ਜੋ ਗੁਰਮਤਿ ਵਿਚ ਪੂਰਨ ਤੌਰ 'ਤੇ ਨਿਪੁੰਨ ਅਤੇ ਸਿੱਖ ਧਰਮ ਦੇ ਫ਼ਲਸਫ਼ੇ ਦੇ ਪ੍ਰਬੁੱਧ ਗਿਆਨੀ ਹੋਵਣ ਤੇ 'ਸ਼ਬਦ' ਦੇ ਵਾਸਤਵਿਕ ਭਾਵ ਨੂੰ ਧੁਰ ਗਹਿਰਾਈ ਤਕ ਸਮਝਦੇ ਹੋਣ ਤੇ ਉਸ ਭਾਵ ਨੂੰ ਗੁਰੂ ਸਾਹਿਬਾਨ ਵੱਲੋਂ ਦਰਸਾਏ ਮਾਰਗ ਤੇ ਸਿੱਖ ਪੰਥ ਦੇ ਦਾਰਸ਼ਨਿਕ ਸਿਧਾਂਤਾਂ 'ਤੇ ਆਧਾਰਿਤ, ਤੱਤ ਗਿਆਨ ਨੂੰ ਆਪਣੇ ਵਖਿਆਨ ਰਾਹੀਂ ਸਹੀ ਪਰਿਪੇਖ ਵਿਚ ਪ੍ਰਸਤੁਤ ਕਰਨ ਦੀ ਸਲਾਹੀਅਤ ਰੱਖਦੇ ਹੋਣ। ■

# ਅਕਾਲੀ ਫੂਲਾ ਸਿੰਘ ਦੇ ਚਮਤਕਾਰ

*-ਪ੍ਰੋ. ਪਿਆਰਾ ਸਿੰਘ ਪਦਮ**

ਪੰਥਕ ਮਰਯਾਦਾ ਪਾਲਣ ਤੇ ਪੰਥਕ ਆਦਰਸ਼ਾਂ ਲਈ ਜਿੰਦ ਵਾਰਨ ਵਿਚ ਅਕਾਲੀ ਫੂਲਾ ਸਿੰਘ ਦਾ ਕੋਈ ਮੁਕਾਬਲਾ ਨਹੀਂ। ਜੇ ਉਹ ਤਖ਼ਤ ਦੇ ਜਥੇਦਾਰ ਹੋ ਕੇ ਭੁੱਲਣਹਾਰਾਂ ਨੂੰ ਕਦੀ ਕਦਾਈਂ ਸਜ਼ਾ ਵੀ ਦਿੰਦੇ ਸੀ ਤਾਂ ਨਾਲ-ਨਾਲ ਬਖਸ਼ਿਸ਼ ਤੇ ਮਾਫੀ ਦਾ ਅਨੰਦ ਵੀ ਪ੍ਰਦਾਨ ਕਰਦੇ ਸੀ। ਉਸ ਸਿਦਕੀ ਬਾਬੇ ਨੂੰ ਅਗੰਮੀ ਸੋਝੀ ਸੀ ਕਿ ਮੇਰਾ ਮਾਲਕ-ਅਕਾਲ ਪੁਰਖ, ਆਪਣੀ ਔਲਾਦ ਨੂੰ ਕਦੀ ਗ਼ਿਲਾਨੀ ਦੇ ਗਿਲਾਫ਼ ਨਹੀਂ ਚੜ੍ਹਾਉਂਦਾ, ਸਗੋਂ ਮਿਹਰ-ਮੁਹੱਬਤ ਤੇ ਪ੍ਰੇਮ-ਪਟੋਲੇ ਦੀ ਪੁਸ਼ਾਕ ਪਹਿਨਾਉਂਦਾ ਹੈ। ਨਾਲੇ ਮਨੁੱਖੀ ਸੱਭਿਆਚਾਰ ਦਾ ਲੰਮਾ ਤਜ਼ਰਬਾ ਦੱਸਦਾ ਹੈ ਕਿ ਦੰਡ ਨਾਲ ਝੰਡ ਕਰਨ ਦੀ ਥਾਂ ਮੁਹੱਬਤ ਤੇ ਮਾਫੀ ਦੀ ਮਿਸ਼ਰੀ ਖੰਡ ਵਧੇਰੇ ਹਿਤਕਾਰੀ ਹੈ। ਉਹ ਲੜਾਕਾ ਯੋਧਾ ਸੀ, ਅਮੋੜ ਨਿਹੰਗ ਸਿੰਘ ਸੀ ਪਰ ਜਦੋਂ ਪੰਥ ਦੀ ਜਥੇਦਾਰੀ ਦਾ ਕਰਤੱਵ ਨਿਭਾਉਂਦਾ ਤਾਂ ਮਧੁਰਤਾ ਤੇ ਨਿਰਮਾਣਤਾ ਦਾ ਪੱਲਾ ਨਾ ਛੱਡਦਾ। ਲੋਕ ਹੈਰਾਨ ਹੁੰਦੇ ਸਨ ਕਿ ਇਹ ਕਾਲੇ-ਨੀਲੇ ਬਸਤਰ ਧਾਰਨ ਵਾਲਾ ਜਥੇਦਾਰ, ਘੜੀ-ਪਲ ਵਿਚ ਕਿਵੇਂ ਸਫੈਦ-ਪੋਸ਼ ਸ਼ਾਂਤ ਫਰਿਸ਼ਤਾ ਬਣਿਆ ਦਿਖਾਈ ਦਿੰਦਾ ਹੈ ਤੇ ਕਿਸੇ ਨੂੰ ਕੋਈ ਕੌੜਾ-ਕਸੈਲਾ ਬਚਨ ਕਹਿੰਦਾ ਸੁਣਾਈ ਨਹੀਂ ਦਿੰਦਾ। ਇਸੇ ਹਲੀਮੀ ਵਾਲੇ ਸੇਵਕ-ਸੁਭਾਅ ਨੇ ਅਕਾਲੀ ਜੀ ਦੀ ਥਾਂ-ਥਾਂ ਜੈ-ਜੈਕਾਰ ਕਰਾਈ। ਉਹ ਚੱਕਰਵਰਤੀ ਨੇਤਾ ਸਨ, ਕਦੀ ਸ੍ਰੀ ਅਨੰਦਪੁਰ ਸਾਹਿਬ ਜਾਂਦੇ ਤੇ ਕਦੀ ਸ੍ਰੀ ਦਮਦਮਾ ਸਾਹਿਬ ਦੇ ਚੱਕਰ ਲਾਉਂਦੇ। ਉਨ੍ਹਾਂ ਦੀ ਮਨ-ਭਾਉਂਦੀ ਕਾਰ ਗੁਰੂ ਸਾਹਿਬਾਨ ਜੀ ਦੀ ਥਾਂ-ਥਾਂ ਯਾਦਗਾਰ ਕਾਇਮ ਕਰਨਾ ਸੀ। ਸ੍ਰੀ ਅੰਮ੍ਰਿਤਸਰ ਮੁੱਖ ਕੇਂਦਰ ਸੀ, ਜਿੱਥੇ ਕਿ ਬੁਰਜ ਦੀ ਸਥਾਪਨਾ ਕਰਾ ਕੇ ਉਨ੍ਹਾਂ ਅਕਾਲੀ ਜਥੇਬੰਦੀ ਨੂੰ ਮਜ਼ਬੂਤ ਕਰਨ ਦੇ ਉਪਰਾਲੇ ਕੀਤੇ। ਆਪ ਦੇ ਜੋੜੀਧਾਰ ਉਹੋ ਨਿਹੰਗ ਯੋਧੇ ਸਨ, ਜਿਨ੍ਹਾਂ ਖ਼ਾਲਸਾ ਫੌਜ ਦਾ ਤਨਖਾਹਦਾਰ ਮੁਲਾਜ਼ਮ ਬਣਨਾ ਪ੍ਰਵਾਨ ਨਹੀਂ ਕੀਤਾ ਤੇ ਉਂਜ ਬੇਪ੍ਰਵਾਹ ਹੋ ਕੇ ਖੁਲ੍ਹੇ ਵਿਚਰਦੇ ਰਹੇ ਤੇ ਸਮੇਂ-ਸਮੇਂ ਸਿੱਖ-ਰਾਜ ਦੇ ਸੰਘਰਸ਼ ਵਿਚ ਯਥਾ-ਯੋਗ ਹਿੱਸਾ ਪਾਉਂਦੇ ਰਹੇ। ਬੁਰਜ ਅਕਾਲੀ ਫੂਲਾ ਸਿੰਘ ਦਾ ਵਿਹੜਾ ਇਤਨਾ ਵਿਸ਼ਾਲ ਸੀ ਕਿ ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ 'ਮੱਲ ਅਖਾੜਾ' ਰਚਿਆ ਹੋਇਆ ਸੀ ਜਿੱਥੇ ਕਿ ਨੌਜੁਆਨ ਭੁਝੰਗੀ ਰੋਜ਼ ਕਸਰਤਾਂ ਕਰਦੇ ਤੇ ਸ਼ਸਤ੍ਰ ਵਿੱਦਿਆ ਦੇ ਦਾਉ-ਪੇਚ ਸਿੱਖਦੇ। ਇਸ ਦੇ ਮੁੱਖ ਸੰਚਾਲਕ ਵੀ ਅਕਾਲੀ ਜੀ ਹੀ ਸਨ।

ਜਿੱਥੋਂ ਤਕ ਆਪ ਦੀ ਨਿਰਭੈਤਾ ਤੇ ਸੂਰਬੀਰਤਾ ਦਾ ਸੰਬੰਧ ਹੈ, ਉਸ ਨਾਲ ਇਤਿਹਾਸ ਭਰਿਆ ਪਿਆ ਹੈ। ਸ਼ੇਰ-ਏ-ਪੰਜਾਬ ਦੀ ਐਸੀ ਕੋਈ ਮੁਹਿੰਮ ਨਹੀਂ ਜਿੱਥੇ ਕਿ ਅਕਾਲੀ ਜੀ ਦੀ ਬੇਮਿਸਾਲ ਵਰਿਆਮਗੀ ਨੇ ਵਿਸ਼ੇਸ਼ ਹਿੱਸਾ ਨਾ ਪਾਇਆ ਹੋਵੇ। ਉਹ ਸੂਰਬੀਰ ਪਿਤਾ ਦੇ ਸੂਰਬੀਰ ਪੁੱਤਰ ਸਨ ਤੇ ਸੂਰਮਗਤੀ ਦੇ ਮੈਦਾਨ ਵਿਚ ਸਦਾ ਪਹਿਲ-ਕਦਮੀ ਕਰਨਾ ਉਨ੍ਹਾਂ ਦਾ ਮੁੱਢਲਾ ਗੁਣ ਸੀ ਤੇ ਇਸੇ ਗੁਣ ਸਦਕੇ ਫਤਿਹ ਆਪ ਦੇ ਚਰਨ ਚੁੰਮਦੀ ਰਹੀ।

---

*ਗੁਰਪੁਰਵਾਸੀ।

ਆਪ ਦੇ ਪਿਤਾ ਸ. ਈਸ਼ਰ ਸਿੰਘ ਜੀ ਨਿਸ਼ਾਨ ਵਾਲੀ ਮਿਸਲ ਦੇ ਬੀਰ ਸਿਪਾਹੀ ਸਨ ਅਤੇ ਸ਼ਸਤ੍ਰ ਵਿੱਦਿਆ ਦੇ ਉਸਤਾਦ ਬਾਬਾ ਨੈਣਾ ਸਿੰਘ ਜੀ ਮਿਸਲ ਸ਼ਹੀਦਾਂ ਦੇ ਆਗੂ ਸਨ। ਦੋਹਾਂ ਦੇ ਪਿੰਡ ਵੀ ਲਾਗੋ-ਲਾਗੀ ਸਨ। ਫੂਲਾ ਸਿੰਘ ਜੀ ਦਾ ਜਨਮ ਨਗਰ-ਦੇਹਲਾ ਸ਼ੀਹਾਂ (ਬਾਂਗਰ ਇਲਾਕਾ) ਪਾੜੀ ਢਾਬ ਸੀ ਤੇ ਨੈਣਾ ਸਿੰਘ ਲੇਹਲ ਬਾਦਸ਼ਾਹ (ਜ਼ਿਲ੍ਹਾ ਸੰਗਰੂਰ) ਦੇ ਵਾਸੀ ਸਨ। ਦੋਹਾਂ ਦਾ ਪ੍ਰੇਮ, ਪਿਤਾ ਪੁੱਤਰ ਵਾਲਾ ਸੀ ਤੇ ਦੋਵੇਂ ਧਰਮ-ਯੁੱਧ ਲਈ ਸਦਾ ਤਿਆਰ-ਬਰ-ਤਿਆਰ ਰਹਿੰਦੇ ਸਨ। ਉਸ ਵਕਤ ਪੰਜਾਬ ਦੀ ਅਜ਼ਾਦੀ ਦੇ ਦੋ ਵੱਡੇ ਦੁਸ਼ਮਣ ਸਨ— ਪਠਾਣ ਤੇ ਫਿਰੰਗੀ। ਪਠਾਣ ਸਦੀਆਂ ਤੋਂ ਦੇਸ਼ ਨੂੰ ਲੁੱਟਦੇ ਆ ਰਹੇ ਸਨ ਤੇ ਫਿਰੰਗੀ ਇਸ ਦਾਉ 'ਤੇ ਸਨ ਕਿ ਕਦੋਂ ਅਸੀਂ ਪੰਜਾਬ 'ਤੇ ਕਬਜ਼ਾ ਕਰੀਏ ਤੇ ਇਸ ਲੁੱਟ ਦੇ ਭਾਗੀਦਾਰ ਬਣੀਏ! ਇਸ ਕਰਕੇ ਆਮ ਨਿਹੰਗ ਸਿੰਘ ਮੁੱਢ ਤੋਂ ਹੀ ਫਿਰੰਗੀਆਂ ਨੂੰ ਬੜੀ ਕੈਰੀ ਨਜ਼ਰ ਨਾਲ ਦੇਖਦੇ। ਅਕਾਲੀ ਫੂਲਾ ਸਿੰਘ ਉਮਰ ਭਰ ਦੋਹਾਂ ਵਿਰੁੱਧ ਜੂਝਦੇ ਰਹੇ। ਜਦ ੨੪ ਅਪ੍ਰੈਲ, ੧੮੦੯ ਈ. ਨੂੰ ਮਿ. ਮੈਟਕਾਫ ਨਾਲ ਆਏ ਸ਼ਰਾਰਤੀ ਗੋਰਿਆਂ ਤੇ ਸ਼ੀਆ ਮੁਸਲਮਾਨਾਂ ਨੇ ਦਰਬਾਰ ਸਾਹਿਬ ਲਾਗੇ ਬੇ-ਅਦਬਾਨਾ ਜਲੂਸ ਕੱਢਿਆ ਤਾਂ ਅਕਾਲੀ ਟੁੱਟ ਕੇ ਪੈ ਗਏ ਤੇ ਉਨ੍ਹਾਂ ਨੂੰ ਲੈਣੇ ਦੇ ਦੇਣੇ ਪੈ ਗਏ। ਇਸੇ ਤਰ੍ਹਾਂ ਮਿ. ਵਾਇਟ ਪਿੰਡ ਚਾਉਕੇ ਲਾਗੇ ਕੈਂਪ ਲਾ ਕੇ ਸੜਕ ਦੀ ਹੱਦਬੰਦੀ ਲਈ ਜ਼ਮੀਨ ਕੱਢ ਰਹੇ ਸਨ। ਨਿਹੰਗਾਂ ਸਮਝਿਆ ਕਿ ਇਹ ਸਭ ਕਬਜ਼ੇ ਕਰਨ ਲਈ ਵਿਉਂਤਾਂ ਘੜ ਰਹੇ ਹਨ, ਤਾਂ ਅਕਾਲੀ ਜੀ ਦੇ ਇਸ਼ਾਰੇ 'ਤੇ ਨੌਜੁਆਨ ਨਿਹੰਗ ਸਿੰਘ ਹੱਲਾ ਕਰ ਕੇ ਪੈ ਗਏ. . . ਇਹ ਸੁਣ ਕੇ ਫਿਰੰਗੀ ਹਾਕਮ ਬਹੁਤ ਔਖੇ ਹੋਏ ਤੇ ਸ਼ੇਰ-ਏ-ਪੰਜਾਬ ਵੱਲ ਲਿਖ ਕੇ ਭੇਜਿਆ ਕਿ ਅਕਾਲੀ ਜੀ ਨੂੰ ਸਾਡੇ ਹਵਾਲੇ ਕੀਤਾ ਜਾਵੇ ਪਰ ਸ਼ੇਰ-ਏ-ਪੰਜਾਬ ਐਸਾ ਕਿਵੇਂ ਕਰ ਸਕਦੇ ਸਨ। ਉਨ੍ਹਾਂ ਸਾਫ ਜਵਾਬ ਦਿੱਤਾ ਕਿ ਸਾਰਾ ਕਸੂਰ ਤੁਹਾਡੇ ਹੈਂਕੜਬਾਜ਼ ਬੰਦਿਆਂ ਦਾ ਹੈ, ਅਕਾਲੀ ਜੀ ਦਾ ਨਹੀਂ। ਇਉਂ ਇਤਿਹਾਸ ਤੋਂ ਪ੍ਰਗਟ ਹੁੰਦਾ ਹੈ ਕਿ ਖੋਟੇ ਦਿਲ ਵਾਲੇ ਫਰੇਬੀ ਫਿਰੰਗੀਆਂ ਵਿਰੁੱਧ ਅਕਾਲੀ ਜੀ ਮੁੱਢ ਤੋਂ ਹੀ ਟੱਕਰ ਲੈਂਦੇ ਰਹੇ।

ਨੌਸ਼ਹਿਰੇ ਦੀ ਜੰਗ ਇਸੇ ਨੁਕਤੇ 'ਤੇ ਕੇਂਦ੍ਰਿਤ ਸੀ ਕਿ ਹੁਣ ਪਠਾਣਾਂ ਤੋਂ ਪੰਜਾਬ ਨੂੰ ਕਦ ਤਕ ਲੁਟਾਉਂਦੇ ਤੇ ਉਜਾੜਦੇ ਰਹਿਣਾ ਹੈ ਯਾ ਫਿਰ ਇਨ੍ਹਾਂ ਨੂੰ ਕੁੱਟ-ਕੁੱਟ ਕੇ ਪਿੱਛੇ ਕਾਬਲ ਨੂੰ ਕਿਵੇਂ ਵਾੜਨਾ ਹੈ। ੧੪ ਮਾਰਚ, ੧੮੨੩ ਈ. ਨੂੰ ਸ਼ੇਰ-ਏ-ਪੰਜਾਬ ਦੀਆਂ ਫੌਜਾਂ ਨੇ ਅਟਕ ਦਰਿਆ ਪਾਰ ਕਰ ਕੇ ਤਰਕੀ ਪਹਾੜੀ ਉੱਤੇ ਹੱਲਾ ਬੋਲਿਆ ਜਿਸ ਦੀ ਅਗਵਾਈ ਅਕਾਲੀ ਫੂਲਾ ਸਿੰਘ ਜੀ ਆਪ ਕਰ ਰਹੇ ਸਨ। ਪਠਾਣਾਂ ਦਾ ਟਿੱਡੀ ਦਲ ਬੇਅੰਦਾਜ਼ ਸੀ ਪਰ ਇਸ ਨਿਧੜਕ ਜਰਨੈਲ ਨੇ ਉਸ ਦੀ ਰਤਾ ਪਰਵਾਹ ਨਾ ਕੀਤੀ ਤੇ ਉਹ ਘੋੜਾ ਦੌੜਾ ਕੇ ਅੱਗੇ ਵੱਧਦਾ ਗਿਆ। ਜਦ ਘੋੜਾ ਜ਼ਖ਼ਮੀ ਹੋ ਕੇ ਡਿੱਗ ਗਿਆ ਤਾਂ ਫਿਰ ਇਸ ਸਿਰਲੱਥ ਸੂਰਮੇ ਨੇ ਹਾਥੀ ਉੱਤੇ ਸਵਾਰ ਹੋ ਕੇ ਅੱਗੇ ਵਧਣਾ ਜਾਰੀ ਰੱਖਿਆ ਤੇ ਰਣ-ਤੱਤੇ ਵਿਚ ਸ਼ਹੀਦੀ ਪਾ ਕੇ ਮੋਰਚਾ ਫਤਿਹ ਕਰ ਲਿਆ। ਪਿਸ਼ਾਵਰ ਗਜ਼ਟੀਅਰ ਅਨੁਸਾਰ ਜੰਮੂ ਵਿਚ ਦਸ ਹਜ਼ਾਰ ਪਠਾਣ ਮੋਏ ਤੇ ਅਨੇਕਾਂ ਸਿੱਖ ਸਿਪਾਹੀਆਂ ਤੋਂ ਇਲਾਵਾ ਡੇਢ ਕੁ ਸੌ ਨਿਹੰਗ ਵੀ ਸ਼ਹੀਦ ਹੋਏ। ਪਰ ਅਕਾਲੀ ਜੀ ਦੀ ਸ਼ਹਾਦਤ ਦਾ ਸਿੱਟਾ ਸੀ ਕਿ ਉਹ ਪਠਾਣਾਂ ਨੂੰ ਭਜਾਉਣ ਵਿਚ ਸਫਲ ਹੋ ਗਏ ਜੋ ਮੁੜ ਪੰਜਾਬ ਵੱਲ ਮੂੰਹ ਕਰਨ ਜੋਗੇ ਨਾ ਰਹੇ। ■

# ਅਕਾਲੀ ਫੂਲਾ ਸਿੰਘ ਬਾਰੇ ਮਿਲਦੀ ਪੰਜਾਬੀ ਕਵਿਤਾ

*-ਡਾ. ਧਰਮ ਸਿੰਘ**

ਗੁਰਪੁਰਬਾਂ, ਕਾਨਫਰੰਸਾਂ, ਇਤਿਹਾਸਿਕ ਦਿਹਾੜਿਆਂ ਅਤੇ ਹੋਰ ਕਈ ਸਮਾਗਮਾਂ ਉੱਪਰ ਪੰਜਾਬ ਦੇ ਇਤਿਹਾਸ ਦੇ ਬੀਰ ਨਾਇਕ/ਨਾਇਕਾਵਾਂ ਦੇ ਉਦਮੀ ਅਤੇ ਉਤਸ਼ਾਹ-ਜਨਕ ਕਾਰਨਾਮਿਆਂ ਤੋਂ ਨਵੀਂ ਪੀੜ੍ਹੀ ਨੂੰ ਜਾਣੂ ਕਰਵਾਉਣਾ ਸਿੱਖ ਸੱਭਿਆਚਾਰ ਦਾ ਇਕ ਅਹਿਮ ਅੰਗ ਬਣ ਚੁੱਕਿਆ ਹੈ। ਢਾਡੀ ਅਤੇ ਕਵੀਸ਼ਰੀ ਕਲਾ ਮੁੱਖ ਤੌਰ 'ਤੇ ਅਜਿਹੇ ਹੀ ਬੀਰ ਪੁਰਸ਼ਾਂ ਉੱਪਰ ਕੇਂਦ੍ਰਿਤ ਹੈ। ਅਸੀਂ ਵੇਖਦੇ ਹਾਂ ਕਿ ਪੰਜਾਬੀ ਕਵੀਆਂ ਨੇ ਵੀ ਬਹਾਦਰਾਂ ਦੀਆਂ ਪ੍ਰਾਪਤੀਆਂ, ਸੰਘਰਸ਼ਾਂ ਅਤੇ ਜਦੋ-ਜਹਿਦ ਨੂੰ ਮੁਨਾਸਬ ਹੁੰਗਾਰਾ ਭਰਿਆ ਹੈ। ਇਸੇ ਲਈ ਪੰਜਾਬੀ ਕਵਿਤਾ ਵਿਚ ਇਨ੍ਹਾਂ ਜੁਝਾਰੂ ਪੁਰਸ਼/ਇਸਤਰੀਆਂ ਦੀ ਭਰਪੂਰ ਪ੍ਰਸੰਸਾ ਅਤੇ ਜੱਸ ਹੋਇਆ ਮਿਲਦਾ ਹੈ। ਮੱਧਕਾਲ ਦੇ ਬੀਰ ਪੁਰਸ਼ਾਂ ਵਿਚ ਅਕਾਲੀ ਫੂਲਾ ਸਿੰਘ ਜੀ ਦਾ ਨਾਂ ਵੀ ਮੂਹਰਲੀ ਕਤਾਰ ਵਿਚ ਹੈ। ਅਕਾਲੀ ਫੂਲਾ ਸਿੰਘ ਬਾਰੇ ਪੰਜਾਬੀ ਬੀਰ ਕਾਵਿ ਦਾ ਅਰੰਭ ਉਨ੍ਹਾਂ ਦੇ ਸਮਕਾਲ ਜਾਂ ਥੋੜ੍ਹਾ ਪਿੱਛੋਂ ਹੀ ਹੋ ਗਿਆ ਸੀ। ਇਸ ਬੀਰ ਕਾਵਿ ਦੇ ਸਿਰਜਕਾਂ ਵਿਚ ਗਣੇਸ਼ ਦਾਸ ਪਿੰਗਲ, ਹਾਕਮ ਸਿੰਘ ਦਰਵੇਸ਼, ਕਾਦਰਯਾਰ ਮੱਧਕਾਲ ਦੇ ਕਵੀ ਹਨ ਜਦ ਕਿ ਆਧੁਨਿਕ ਸਮੇਂ ਵਿਚ ਗੁਰਚਰਨ ਸਿੰਘ ਗੋਹਲਵੜੀਏ ਅਤੇ ਗੁਰਦੇਵ ਸਿੰਘ 'ਮਾਨ' ਦਾ ਨਾਂ ਸਹਿਜੇ ਹੀ ਲਿਆ ਜਾ ਸਕਦਾ ਹੈ।

ਅਕਾਲੀ ਫੂਲਾ ਸਿੰਘ, ਮਹਾਰਾਜਾ ਰਣਜੀਤ ਸਿੰਘ ਦੇ ਚੋਣਵੇਂ ਜੁਝਾਰੂ ਆਗੂਆਂ ਵਿੱਚੋਂ ਇਕ ਸਨ। ਸਰਦਾਰ ਹਰੀ ਸਿੰਘ ਨਲਵਾ, ਦੀਵਾਨ ਮੋਹਕਮ ਚੰਦ, ਸਰਦਾਰ ਸ਼ਾਮ ਸਿੰਘ ਅਟਾਰੀ ਅਤੇ ਹੋਰਨਾਂ ਨਾਮਵਰ ਵਿਅਕਤੀਆਂ ਦੇ ਨਾਲ-ਨਾਲ ਅਕਾਲੀ ਫੂਲਾ ਸਿੰਘ ਦਾ ਨਾਂ ਵੀ ਆਦਰ-ਮਾਣ ਨਾਲ ਲਿਆ ਜਾਂਦਾ ਹੈ। ਅਕਾਲੀ ਜੀ ਦੇ ਜੀਵਨ ਦੀਆਂ ਤਿੰਨ ਗੱਲਾਂ ਉਲੇਖਯੋਗ ਹਨ। ਪਹਿਲੀ ਇਹ ਕਿ ਉਹ ਮਹਾਰਾਜਾ ਰਣਜੀਤ ਸਿੰਘ ਦੀਆਂ ਅੰਗਰੇਜ਼ਾਂ ਪ੍ਰਤੀ ਨੀਤੀਆਂ ਨਾਲ ਇਤਫ਼ਾਕ ਨਹੀਂ ਸਨ ਰੱਖਦੇ ਅਤੇ ਉਹ ਉਨ੍ਹਾਂ ਨੂੰ ਖਾਲਸਾ ਰਾਜ ਦੇ ਦੁਸ਼ਮਣ ਸਮਝਦੇ ਸਨ। ਉਨ੍ਹਾਂ ਨੂੰ ਲੱਗਦਾ ਸੀ ਕਿ ਅੰਗਰੇਜ਼ਾਂ ਦੀ ਨੀਅਤ ਸਾਫ ਨਹੀਂ, ਇਸੇ ਲਈ ਅਕਾਲੀ ਫੂਲਾ ਸਿੰਘ ਦੀਆਂ ਅੰਗਰੇਜ਼ਾਂ ਨਾਲ ਕਈ ਥਾਈਂ ਝੜਪਾਂ ਵੀ ਹੋਈਆਂ। ਮਹਾਰਾਜਾ ਰਣਜੀਤ ਸਿੰਘ ਦੇ ਮੋਰਾਂ ਨਾਲ ਸੰਬੰਧਾਂ ਨੂੰ ਲੈ ਕੇ ਸਿੱਖ ਜਗਤ ਵਿਚ ਕਾਫੀ ਵਿਵਾਦ ਛਿੜਿਆ ਸੀ। ਇਸੇ ਵਿਵਾਦ ਸਦਕਾ ਅਕਾਲੀ ਫੂਲਾ ਸਿੰਘ ਜੀ ਵੱਲੋਂ ਜੋ ਉਸ ਵਕਤ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੀ ਸਨ, ਮਹਾਰਾਜੇ ਨੂੰ ਉੱਥੇ ਤਲਬ ਕਰ ਕੇ ਸਜ਼ਾ ਦੇਣ ਦੀ ਗੱਲ ਵੀ ਸਰਬ-

**ਸਾਬਕਾ ਪ੍ਰੋਫ਼ੈਸਰ ਅਤੇ ਮੁਖੀ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੮੮੮੯-੩੯੮੦੮*

ਵਿਖਿਆਤ ਹੈ। ਤੀਜੀ ਸਭ ਤੋਂ ਅਹਿਮ ਘਟਨਾ ਉਨ੍ਹਾਂ ਦੀ ਸ਼ਹੀਦੀ ਹੈ।

ਟੀਰੀ ਜਾਂ ਨੌਸ਼ਹਿਰੇ ਦੀ ਜੰਗ ਮਹਾਰਾਜਾ ਰਣਜੀਤ ਸਿੰਘ ਦੁਆਰਾ ਲੜੀਆਂ ਗਈਆਂ ਜੰਗਾਂ ਵਿੱਚੋਂ ਅਤੀ ਅਹਿਮ ਹੈ ਕਿਉਂਕਿ ਇਹ ਅਜਿੱਤ ਸਮਝੇ ਜਾਂਦੇ ਪਠਾਣਾਂ ਅਤੇ ਅਫਗਾਨਾਂ ਵਿਰੁੱਧ ਸੀ। ਪੰਜਾਬ ਦੇ ਇਤਿਹਾਸ ਤੋਂ ਅਣਜਾਣ ਲੋਕਾਂ ਨੂੰ ਸ਼ਾਇਦ ਇਹ ਗੱਲ ਅਚੰਭਾਜਨਕ ਲੱਗੇ ਕਿ ਅਜੋਕੇ ਪੰਜਾਬ ਦੇ ਵੱਡੇ ਹਿੱਸੇ ਉੱਪਰ ਅਫ਼ਗਾਨਾਂ ਦਾ ਕਬਜ਼ਾ ਸੀ ਅਤੇ ਪੰਜਾਬ ਇਕ ਤਰ੍ਹਾਂ ਨਾਲ ਅੱਜ ਦੇ ਅਫ਼ਗਾਨਿਸਤਾਨ ਦਾ ਹਿੱਸਾ ਹੀ ਸੀ। ਅਫ਼ਗਾਨਾਂ ਦੇ ਜੂਲੇ ਹੇਠੋਂ ਕੱਢ ਕੇ ਜੇਕਰ ਕੋਈ ਮੁਕਤ ਕਰਾ ਸਕਿਆ ਹੈ ਤਾਂ ਉਹ ਮਹਾਰਾਜਾ ਰਣਜੀਤ ਸਿੰਘ ਅਤੇ ਉਸ ਦੇ ਜਾਂਬਾਜ਼ ਜਰਨੈਲ ਹੀ ਸਨ। ਖੈਬਰ ਰਸਤਿਓਂ ਵੀ ਇਨ੍ਹਾਂ ਸਿੱਖ ਜਰਨੈਲਾਂ ਨੇ ਹੀ ਹਿੰਦੁਸਤਾਨ ਉੱਪਰ ਹਮਲਾਵਰ ਰਹੇ ਲੋਕਾਂ ਨੂੰ ਹਮੇਸ਼ਾਂ ਲਈ ਰੋਕ ਪਾਈ। ਇਸੇ ਲਈ ਸ. ਕਪੂਰ ਸਿੰਘ ਪੰਜਾਬ, ਹਿੰਦੁਸਤਾਨ ਨੂੰ ਸਿੱਖਾਂ ਵੱਲੋਂ ਦਿੱਤਾ ਗਿਆ ਤੋਹਫ਼ਾ ਮੰਨਦਾ ਹੈ। ਨੌਸ਼ਹਿਰੇ ਦੀ ਜੰਗ ਪਠਾਣਾਂ ਅਤੇ ਸਿੱਖਾਂ ਦੀ ਪ੍ਰਤਿਸ਼ਠਾ ਦਾ ਸੁਆਲ ਬਣ ਗਈ ਸੀ ਕਿਉਂਕਿ ਇਸ ਦੇ ਨਤੀਜੇ ਨੇ ਹੀ ਪੰਜਾਬ ਦੇ ਭਵਿੱਖ ਦਾ ਫੈਸਲਾ ਕਰਨਾ ਸੀ ਕਿ ਇਸ ਉੱਪਰ ਰਾਜ ਸਿੱਖਾਂ ਦਾ ਹੋਵੇਗਾ ਕਿ ਪਠਾਣਾਂ ਦਾ? ਪੰਜਾਬੀ ਕਵਿਤਾ ਵੀ ਵਧੇਰੇ ਕਰਕੇ ਨੌਸ਼ਹਿਰੇ ਦੀ ਜੰਗ ਵਿਚ ਪਾਏ ਅਕਾਲੀ ਫੂਲਾ ਸਿੰਘ ਦੇ ਯੋਗਦਾਨ ਅਤੇ ਸ਼ਹੀਦੀ ਬਾਰੇ ਹੀ ਮਿਲਦੀ ਹੈ।

ਪਿਸ਼ਾਵਰ ਵਿਚ ਯਾਰ ਮੁਹੰਮਦ ਖਾਨ ਜੋ ਮਹਾਰਾਜਾ ਰਣਜੀਤ ਸਿੰਘ ਵੱਲੋਂ ਉੱਥੋਂ ਦਾ ਗਵਰਨਰ ਨਿਯੁਕਤ ਸੀ, ਸੰਨ ੧੮੨੩ ਈ. ਵਿਚ ਇਸ ਬਹਾਨੇ ਨਾਲ ਉੱਥੋਂ ਦੌੜ ਗਿਆ ਕਿ ਉਹ ਅਫਗਾਨੀ ਸੈਨਾ ਨਾਲ ਲੜਨ ਤੋਂ ਆਪਣੇ ਆਪ ਨੂੰ ਅਸਮਰੱਥ ਸਮਝਦਾ ਸੀ। ਅਫ਼ਗਾਨੀ ਹੁਕਮਰਾਨ ਮੁਹੰਮਦ ਅਜ਼ੀਮ ਖਾਨ ਨੇ ਪਿਸ਼ਾਵਰ ਖਾਲੀ ਵੇਖ ਕੇ ਆਣ ਕਬਜ਼ਾ ਕਰ ਲਿਆ ਅਤੇ ਜਹਾਦ ਦੇ ਨਾਂ ਉੱਪਰ ਲੋਕਾਂ ਨੂੰ ਇਕੱਠਿਆਂ ਕਰਨਾ ਸ਼ੁਰੂ ਕਰ ਦਿੱਤਾ। ਇਸ ਘਟਨਾ ਦੀ ਖ਼ਬਰ ਜਦ ਮਹਾਰਾਜੇ ਤਕ ਪਹੁੰਚੀ ਤਾਂ ਉਸ ਨੇ ਵੀ ਨਾਮੀ ਸਰਦਾਰਾਂ— ਸਰਦਾਰ ਹਰੀ ਸਿੰਘ ਨਲਵਾ, ਸਰਦਾਰ ਫਤਿਹ ਸਿੰਘ ਆਹਲੂਵਾਲੀਆ, ਅਕਾਲੀ ਫੂਲਾ ਸਿੰਘ ਅਤੇ ਕੰਵਰ ਸ਼ੇਰ ਸਿੰਘ ਆਦਿ ਨੂੰ ਟਾਕਰਾ ਕਰਨ ਦਾ ਹੁਕਮ ਦੇ ਦਿੱਤਾ। ਚਾਰ-ਪੰਜ ਦਿਨ ਬਾਅਦ ਮਹਾਰਾਜਾ ਰਣਜੀਤ ਸਿੰਘ ਆਪ ਵੀ ਕੁਮਕ ਲੈ ਕੇ ਅਟਕ ਪਹੁੰਚ ਗਿਆ। ਅੱਗੋਂ ਪੁਲ਼ ਵੀ ਰੁੜ੍ਹ ਚੁੱਕਾ ਸੀ। ਬਿਨ੍ਹਾਂ ਪਰਵਾਹ ਕੀਤਿਆਂ ਮਹਾਰਾਜੇ ਨੇ ਘੋੜਾ ਅਟਕ ਦਰਿਆ ਵਿਚ ਠੇਲ੍ਹ ਦਿੱਤਾ ਅਤੇ ਪਾਰ ਪਹੁੰਚ ਗਿਆ। ਖਾਲਸਾ ਸੈਨਾ ਨੂੰ ਤਿੰਨ ਭਾਗਾਂ ਵਿਚ ਵੰਡਿਆ ਗਿਆ ਜਿਸ ਵਿਚ ਇਕ ਭਾਗ ਜਾਂ ਜਥੇ ਦੀ ਅਗਵਾਈ ਅਕਾਲੀ ਫੂਲਾ ਸਿੰਘ ਕਰ ਰਹੇ ਸੀ। ਇਸ ਜੰਗ ਬਾਰੇ ਗਣੇਸ਼ ਦਾਸ ਪਿੰਗਲ ਦਾ 'ਫ਼ਤਿਹਨਾਮਾ ਗੁਰੂ ਖਾਲਸਾ ਜੀ ਕਾ' ਮਿਲਦਾ ਹੈ ਜਿਸ ਵਿਚ ਉਸ ਨੇ ਅਕਾਲੀ ਜੀ ਦੀਆਂ ਜੰਗੀ ਸਰਗਰਮੀਆਂ ਦਾ ਬਿਰਤਾਂਤ ਕਾਨੀ-ਬੱਧ ਕੀਤਾ ਹੈ। ਉਹ ਲਿਖਦਾ ਹੈ ਕਿ :

*ਅਟਕ ਪਾਰ ਸਰਕਾਰ ਹੋਇ, ਟੀਰ੍ਹੀ ਡੇਰਾ ਕੀਨ*

*ਫੂਲਾ ਸਿੰਘ ਕੋ ਕਿਹੋ ਤਬ ਟਿੱਬੀ ਚੜ੍ਹੋ ਪਰਬੀਨ*
*ਆਏ ਤੁਰਕ ਅਪਾਰ, ਚੜ੍ਹੇ ਟਿੱਬੀ ਹਿੱਤ ਧਾਰ*
*ਫੂਲਾ ਸਿੰਘ ਮਾਈ ਸਾਰ, ਸਰਕਾਰ ਕੋ ਸੁਣਾਯੋ ਹੈ*
*ਕਿਜੋ ਆਇ ਨਿਸੰਗ, ਮਾਰਾ ਤੁਰਕਾਂ ਨੂੰ ਨਿਹੰਗ*
*ਬਣੇ ਭਲੋ ਤਬ ਢੰਗ, ਪਲੀ ਪਲ ਮੇ ਗਵਾਯੋ ਹੈ*
*ਕਹਯੋ ਪਠਯੋ ਸਰਕਾਰ, ਘੜੀ ਏਕ ਤੀਰ ਧਾਰ*
*ਫੂਲਾ ਸਿੰਘ ਕਹੇ ਅਬ ਧੀਰ ਸਮਾ ਨਾਹਿ*
*ਤੁਮ ਆਇਸ ਜੁ ਚਹੇਂ, ਮਾਰ ਮਨ ਮੈਂ ਰੁਸਾਯੋ ਹੈ।*

ਤਕਰੀਬਨ ਇਸੇ ਸਮੇਂ ਦਾ ਇਕ ਹੋਰ ਪ੍ਰਸਿੱਧ ਕਵੀ ਹਾਕਮ ਸਿੰਘ ਦਰਵੇਸ਼ ਹੋਇਆ ਹੈ। ਉਸ ਨੇ ਇਕ 'ਸੀਹਰਫੀ ਗੁਰੂ ਖਾਲਸਾ ਸ਼ਾਹ ਕੀ' ਲਿਖੀ ਹੈ ਜਿਸ ਵਿਚ ਉਹ ਇਸ ਲੜਾਈ ਦਾ ਹਾਲ ਵੀ ਦੱਸਦਾ ਹੈ। ਇਸ ਸੀਹਰਫੀ ਦੇ ਤਿੰਨ ਬੰਦ ਨਿਹੰਗ ਫੌਜਾਂ ਦੀ ਤਿਆਰੀ, ਅਕਾਲੀ ਫੂਲਾ ਸਿੰਘ ਦੀ ਬਹਾਦਰੀ ਅਤੇ ਸ਼ਹੀਦੀ ਬਾਰੇ ਹਨ। ਇੱਥੇ ਹੀ ਕਵੀ ਦੀ ਇਕ ਹੋਰ ਰਚਨਾ 'ਉਸਤਿਤ ਗੁਰ ਖਾਲਸਾ ਸ਼ਾਹ ਕੀ' ਹੈ ਜਿਸ ਵਿਚ ਉਹ ਅਕਾਲੀ ਦੀ ਸ਼ਹੀਦੀ ਉੱਪਰ ਮਹਾਰਾਜਾ ਰਣਜੀਤ ਸਿੰਘ ਦਾ ਪ੍ਰਤਿਕਰਮ (ਰੁਦਨ) ਦਿੰਦਾ ਹੈ। ਕਾਵਿ ਬੰਦ ਇਸ ਤਰ੍ਹਾਂ ਹਨ :

*ਸੀਨ-ਸਤਿਗੁਰੂ ਆਪ ਬਲਵੰਤ ਜੋਧੇ, ਵਡੇ ਸੂਰਮੇ ਹਠੀ ਨਿਹੰਗ ਸਾਜੇ।*
*ਤੋੜੇ ਚੱਕਰ ਤੇ ਪੇਟੀਆਂ ਕਮਰ ਤੇਗਾਂ, ਬਾਣੇ ਸੁਰਮਈ ਮੁਕਟ ਸਿਰ ਪਰ ਬਿਰਾਜੇ।*
*ਦਸਤੀ ਪਕੜ ਸ਼ਮਸ਼ੇਰਾਂ ਤੇ ਰਾਮਜੰਗੇ, ਮਾਰਨ ਗਿਲਜ਼ਿਆਂ ਚਿੜੀ ਜਿਉਂ ਬਾਜ ਖਾਜੇ।*
*ਹਾਕਮ ਸਿੰਘ ਡਾਢਾ ਪੰਥ ਖਾਲਸੇ ਦਾ, ਜੀਧੇ ਦੇਖ ਦੀਦਾਰ ਨੂੰ ਦੁਖ ਭਾਜੇ।੧੨।*
*(ਸੀਹਰਫੀ ਗੁਰੂ ਖਾਲਸਾ ਸ਼ਾਹ ਕੀ- ਦਰਵੇਸ਼)*

ਅਕਾਲੀ ਫੂਲਾ ਸਿੰਘ ਵੱਲੋਂ ਯੁੱਧ ਵਿਚ ਦਿਖਾਈ ਸੂਰਮਗਤੀ ਨੂੰ ਕਾਵਿ ਵਿਚ ਬੰਨ੍ਹਣ ਲੱਗਿਆਂ ਕਵੀ ਦੇ ਭਾਵ ਸਿਰਜਣ ਵਿਚ ਇਕ ਪ੍ਰਚੰਡ ਤੇਜ਼ ਦਾ ਹੁਲਾਰਾ ਮਿਲਦਾ ਹੈ :

*ਫੂਲਾ ਸਿੰਘ ਜੋਧੇ ਕਈ ਲਾਖ ਗਿਲਜਾ, ਮਾਰਿਆ ਹਥ ਲੈ ਤੇਗ ਦੁਧਾਰੀਆਂ ਨੂੰ।*
*ਹਾਕਮ ਸਿੰਘ ਆਈਹਾ ਗਰੀ ਲਜਿਆ ਨੂੰ, ਗੁਰੂ ਫਤੇ ਦਿਤੀ ਕੇਸਾਧਾਰੀਆਂ ਨੂੰ।੨੧।*
*(ਉਸਤਿਤ ਗੁਰੂ ਖਾਲਸਾ ਸ਼ਾਹ ਕੀ-ਦਰਵੇਸ਼)*

*ਤੁਰਕਨ ਕੇ ਸੰਗ ਜੰਗ ਕੀਓ ਬਹੁਤ ਸਿੰਘਨ ਸੋ,*
*ਮਾਰ ਕੇ ਮਲੇਛਨ ਕੋ ਕਹਾ 'ਕਹਾ ਜਾਓ ਗੇ'?*
*ਫੂਲਾ ਸਿੰਘ ਜੋ ਨਿਹੰਗ ਸੋ ਤੁਰੰਗ ਚੜ ਕੀਨੋ ਜੰਗ,*
*'ਮੇਰੇ ਹਥਿਆਰਨ ਕੀ ਭਲੀ ਮਾਰ ਖਾਓ ਗੇ।'*
*ਮਾਰ ਤਲਵਾਰਨ ਸੁ ਤੁਰਕਨ ਕੇ ਕਾਟ ਸੀਸ,*
*ਆਗੇ ਤੇ ਦੁਰਾਨੀ ਕਹੇ 'ਜਾਣੋ ਨਹਿ ਪਾਓ ਗੇ।੯੩।*
*(ਫਤਿਹਨਾਮਾ ਗੁਰੂ ਖਾਲਸਾ ਜੀ ਕਾ-ਗਣੇਸ਼ ਦਾਸ)*

*ਗਾਫ-ਗ਼ਮ ਕੀਤੋ ਬਾਦਸ਼ਾਹ ਸੁਣ ਕੇ, ਫੂਲਾ ਸਿੰਘ ਸ਼ਹੀਦ ਜਾ ਹੋਇਆ ਸੁਣਿਆ।*
*ਅਖੀਂ ਰੋਮਦੇ ਵੀ ਹਿੰਝੂ ਭਰਿਓ ਸਾਫਾ, ਮੱਥਾ ਲਾਇ ਅੰਗੂਠੇ ਦੇ ਨਾਲ ਧੁਣਿਆ।*
*ਕਹਿੰਦਾ 'ਖਾਲਸਾ ਜੀ ! ਤੁਰਕਾਂ ਕਾਫਰਾਂ ਨੇ, ਮੇਰਾ ਕਢਿ ਖਜ਼ਾਨਿਉਂ ਲਾਲ ਚੁਣਿਆ'।੨੪।*
*(ਉਸਤਤਿ ਗੁਰੂ ਖਾਲਸਾ ਸ਼ਾਹ ਕੀ- ਦਰਵੇਸ਼)*

ਕਾਦਰਯਾਰ ਰਚਿਤ 'ਜੰਗਨਾਮਾ ਅਕਾਲੀ ਫੂਲਾ ਸਿੰਘ ਜੀ ਦਾ' ਉੱਪਰ ਸੰਕੇਤਿਤ ਰਚਨਾਵਾਂ ਵਿੱਚੋਂ ਸਭ ਤੋਂ ਵੱਧ ਵਿਸਤ੍ਰਿਤ ਰਚਨਾ ਹੈ ਜੋ ਅਕਾਲੀ ਜੀ ਦੀ ਕ੍ਰਿਸ਼ਮਈ ਸ਼ਖ਼ਸੀਅਤ, ਲੜਾਈ ਵਿਚ ਯੋਗਦਾਨ ਅਤੇ ਉਨ੍ਹਾਂ ਦੀ ਸ਼ਹੀਦੀ ਬਾਰੇ ਪ੍ਰਕਾਸ਼ ਪਾਉਂਦੀ ਹੈ। ਇਕ ਹੋਰ ਦਿਲਚਸਪ ਗੱਲ ਇਸ ਰਚਨਾ ਦੀ ਇਹ ਹੈ ਕਿ ਲੜਾਈ ਖਤਮ ਹੋਣ ਤੋਂ ਬਾਅਦ ਜਦ ਖਾਲਸਾ ਫੌਜ ਆਪਣੇ ਸ਼ਹੀਦਾਂ ਦੀਆਂ ਮ੍ਰਿਤਕ ਦੇਹਾਂ ਦੀ ਤਲਾਸ਼ ਕਰ ਰਹੀ ਸੀ ਤਾਂ ਅਕਾਲੀ ਜੀ ਦੀ ਦੇਹ ਨਹੀਂ ਸੀ ਮਿਲ ਰਹੀ। ਮਹਾਰਾਜਾ ਰਣਜੀਤ ਸਿੰਘ ਖ਼ੁਦ ਆਪਣੇ ਸਿਪਾਹੀਆਂ ਨਾਲ ਤਲਾਸ਼ ਵਿਚ ਸ਼ਾਮਲ ਸੀ। ਇਕ ਥਾਂ ਉੱਪਰ ਲਾਸ਼ਾਂ ਦਾ ਢੇਰ ਲੱਗਾ ਸੀ। ਮਹਾਰਾਜੇ ਦਾ ਮੱਥਾ ਠਣਕਿਆਂ ਕਿ ਅਕਾਲੀ ਜੀ ਵਰਗਾ ਬਹਾਦਰ ਕਈਆਂ ਨੂੰ ਮਾਰ ਕੇ ਸ਼ਹੀਦ ਹੋਇਆ ਹੋਵੇਗਾ। ਸੋ ਮਹਾਰਾਜੇ ਨੇ ਉਸ ਢੇਰ ਨੂੰ ਫਰੋਲਣ ਦਾ ਆਦੇਸ਼ ਦਿੱਤਾ।* ਮਹਾਰਾਜੇ ਦਾ ਅਨੁਮਾਨ ਠੀਕ ਨਿਕਲਿਆ। ਉਸ ਨੇ ਅਕਾਲੀ ਫੂਲਾ ਸਿੰਘ ਦੀ ਮ੍ਰਿਤਕ ਦੇਹ ਘੁੱਟ ਕੇ ਸੀਨੇ ਨਾਲ ਲਾਈ ਅਤੇ ਰੁਦਨ ਕੀਤਾ। ਮਹਾਰਾਜੇ ਦੇ ਆਪ ਅਕਾਲੀ ਜੀ ਦੇ ਸ਼ਹੀਦੀ ਸਥਾਨ ਉੱਤੇ ਉਨ੍ਹਾਂ ਦੀ ਯਾਦਗਾਰ ਉਸਰਨ ਦਾ ਹੁਕਮ ਵੀ ਦਿੱਤਾ। ਕਾਦਰਯਾਰ ਦੇ ਕੁਝ ਬੰਦ ਨਿਸਚੇ ਹੀ ਪੜ੍ਹਨਯੋਗ ਹਨ:

*ਸਾਡਾ ਮੁਲਕ ਪੰਜਾਬ ਆਬਾਦ ਕੀਤਾ।*
*ਤੇਰੇ ਸੁਖਨ ਪੁਰ-ਜੋਸ਼ ਬੇਖੌਫ ਨੇ ਜੀ*
*ਸਾਰੀ ਫੌਜ ਦੇ ਦਿਲ ਨੂੰ ਸ਼ਾਦ ਕੀਤਾ।*
*ਕਾਦਰਯਾਰ ਤਿਆਰ ਹੋ ਖਾਲਸਾ ਜੀ*
*ਸੱਚੇ ਸਾਹਿਬ ਨੇ ਅਜ ਹੈ ਯਾਦ ਕੀਤਾ।੧੭।*
*ਤੋਇ ਤਰਫ਼ ਦੁੱਰਾਨੀਆਂ ਰਵਾਂ ਹੋਇਆ*
*ਫੂਲਾ ਸਿੰਘ ਅਕਾਲੀ ਤਨਹਾ ਯਾਰੋ।*
*ਡਾਢੀ ਸ਼ਕਲ ਮਤਵਾਲੀ ਸੀ ਖੌਫ ਵਾਲੀ*
*ਨਾਲੇ ਪਹਿਨੀ ਪੋਸ਼ਾਕ ਹੈ ਕਾਲੀ ਯਾਰੋ।*
*ਖੂਨੀ ਅੱਖੀਆਂ ਕਹਿਰ ਦੇ ਨਾਲ ਭਰੀਆਂ*
*ਮੂੰਹ ਤੇ ਚੋਂਵਦੀ ਕਹਿਰ ਦੀ ਲਾਲੀ ਯਾਰੋ।*
*ਕਾਰਦਰਯਾਰ ਅਸਵਾਰ ਹੋ ਫੀਲ ਉੱਤੇ*
*ਟੁਰਿਆ ਮੌਤ ਦੇ ਵੱਲ ਸਵਾਲੀ ਯਾਰੋ।੧੮।*

---

*ਕੁਝ ਵਿਦਵਾਨਾਂ ਨੇ ਲਿਖਿਆ ਹੈ ਕਿ ਹਾਥੀ ਨੂੰ ਬਿਠਾ ਕੇ ਵੇਖਿਆ ਗਿਆ ਤਾਂ ਅਕਾਲੀ ਜੀ ਸ਼ਹੀਦੀ ਪਾ ਚੁੱਕੇ ਸਨ।

*ਜ਼ੋਇ ਜ਼ਾਹਰ ਹੋ ਹੈਰਾਨ ਖੱਲ੍ਹੇ*
*ਡਿੱਠਾ ਜਦੋਂ ਪਠਾਣਾਂ ਨੇ ਸ਼ੇਰ ਯਾਰੋ।*
*ਉੱਤੇ ਹਾਥੀ ਦੇ ਝੂਲਦਾ ਕੱਢ ਛਾਤੀ*
*ਪੈਰ ਪਾਂਵਦਾ ਅਗ੍ਹਾਂ ਅਗੇਰ ਯਾਰੋ।*
*ਪੁਛਣ ਆਪਸ ਦੇ ਵਿਚ ਪਠਾਣ ਰਲ ਕੇ*
*ਇਹ ਹੈ ਕੌਣ ਸਰਦਾਰ ਦਲੇਰ ਯਾਰੋ।*
*ਕਾਦਰਯਾਰ ਗਾਜ਼ੀ ਵੇਖ ਹੋਣ ਰਾਜ਼ੀ*
*ਕਹਿਣ ਕਰੋ ਬਾਜ਼ੀ ਬਿਨਾ ਦੇਰ ਯਾਰ।੧੯।*
*ਐਨ ਅਲੀ ਅਕਬਰ ਵੇਖ ਆਂਵਦੇ ਨੂੰ*
*ਬੋਲੇ ਕੜਕ ਕੇ ਵਾਂਗਰਾਂ ਬਰਕ ਯਾਰੋ।*
*ਹੈ ਕੋਈ ਐਸਾ ਪਠਾਣ ਜੁਆਨ ਮੇਰਾ*
*ਕਰੇ ਏਸ ਸਰਦਾਰ ਨੂੰ ਗਰਕ ਯਾਰੋ।*
*ਮਾਰ ਬਰਛੀਆਂ ਰੱਤ ਨਚੋੜ ਲਵੇ*
*ਜਿਵੇਂ ਨਿੱਕਲੇ ਗੁਲਾਬ ਦਾ ਅਰਕ ਯਾਰੋ।*
*ਕਾਦਰਯਾਰ ਅੱਲ੍ਹਾ ਉੱਤੇ ਰੱਖ ਤਕਵਾ*
*ਜਾਨ ਦੇਵਣੋਂ ਕਰੇ ਨਾ ਫਰਕ ਯਾਰੋ।੨੦।*
*ਵਾਉ ਵਿਚ ਮੈਦਾਨ ਦੇ ਮੁਰਦਿਆਂ ਦਾ*
*ਲੱਗਾ ਆਣ ਸੀ ਬੜਾ ਇਕ ਢੇਰ ਮੀਆਂ*
*ਐਸੀ ਹੋਰ ਕਤਲਾਮ-ਗਾਹ ਖਤਰ ਵਾਲੀ*
*ਨਜ਼ਰ ਆਵੇ ਨਾ ਚਾਰ ਚੁਫੇਰ ਮੀਆਂ।*
*ਟੰਗਾਂ ਬਾਂਹਾਂ ਦਾ ਚੰਗਾ ਅੰਬਾਰ ਲੱਗਾ*
*ਸਿਰੀਆਂ ਰੁਲਦੀਆਂ ਵਾਂਗਰਾ ਬੇਰ ਮੀਆਂ।*
*ਕਾਦਰਯਾਰ ਸਰਕਾਰ ਨੇ ਵੇਖ ਕਹਿਆ*
*'ਹੋਸੀ ਹੇਠ ਇਸ ਢੇਰ ਦੇ ਸ਼ੇਰ ਮੀਆਂ'।੩੦।*
*ਹੇ ਹੋ ਹੁਸ਼ਿਆਰ ਤਿਆਰ ਸਾਰੇ*
*ਲਗੇ ਫੋਲਣੇ ਉਸ ਅੰਬਾਰ ਨੂੰ ਜੀ।*
*ਹੱਥਾਂ ਨਾਲ ਹਟਾਂਵਦਾ ਆਪ ਮੁਰਦੇ*
*ਐਸਾ ਸ਼ੌਕ ਸੀ ਖਾਸ ਸਰਕਾਰ ਨੂੰ ਜੀ*
*ਬਿਸੀਆਰ ਤਲਾਸ਼ ਦੇ ਬਾਅਦ ਯਾਰੋ!*
*ਪੁੰਨੀ ਆਸ ਸਭ ਦੀ ਆਖਰ-ਕਾਰ ਨੂੰ ਜੀ।*
*ਕਾਦਰਯਾਰ ਨਿਕਾਲਿਆ ਢੇਰ ਹੇਠੋਂ*
*ਫੂਲਾ ਸਿੰਘ ਦਲੇਰ ਸਰਕਾਰ ਨੂੰ ਜੀ। ੩੧।*

*ਯੇ ਯਾਦ ਕਰ ਕੇ ਮਰਦਿਆਈ ਉਸ ਦੀ*
*ਮਹਾਰਾਜੇ ਨੇ ਦਿੱਤੀ ਦੁਹਾਈ ਯਾਰੋ।*
*ਕਰੇ ਸ਼ੁਕਰ ਅਕਾਲ ਦਾ ਫੌਜ ਸਾਰੀ*
*ਲਾਸ਼ ਘੁੱਟ ਕੇ ਗਲੇ ਲਗਾਈ ਯਾਰੋ।*
*ਸਭ ਸਿੰਘ ਸਰਦਾਰ ਅਰਦਾਸ ਕਰਦੇ*
*ਨਦੀ ਹੰਝੂ ਨਾ ਕਿਸੇ ਵਗਾਈ ਯਾਰੋ।*
*ਕਾਦਰਯਾਰ ਸਰਕਾਰ ਅਰਦਾਸ ਕੀਤੀ*
*ਏਥੇ ਜਾਏ ਸਮਾਧ ਬਣਾਈ ਯਾਰੋ।੩੨।*

ਆਧੁਨਿਕ ਕਵੀਆਂ ਵਿਚ ਢਾਡੀ ਗੁਰਚਰਨ ਸਿੰਘ ਗੋਹਲਵੜੀਆ ਇਕ ਜਾਣਿਆ-ਪਛਾਣਿਆ ਨਾਮ ਹੈ। ਗਿਆਨੀ ਸੋਹਣ ਸਿੰਘ ਸੀਤਲ ਤੋਂ ਬਾਅਦ ਢਾਡੀ ਗੁਰਚਰਨ ਸਿੰਘ ਦਾ ਨਾਮ ਹੀ ਉੱਭਰਦਾ ਹੈ। ਉਸ ਦੀ ਢਾਡੀ ਕਲਾ ਅਤੇ ਵਾਰ ਕਾਵਿ ਨੂੰ ਦੇਣ ਬੜੀ ਮਹੱਤਵਪੂਰਨ ਹੈ। ਅਰੰਭ ਵਿਚ ਉਹ ਹੋਰਨਾਂ ਢਾਡੀਆਂ ਦੀਆਂ ਵਾਰਾਂ ਗਾਉਂਦਾ ਪਰ ਛੇਤੀ ਹੀ ਉਸ ਨੇ ਆਪ ਵੀ ਲਿਖਣਾ ਸ਼ੁਰੂ ਕਰ ਦਿੱਤਾ। ਗੁਰਚਰਨ ਸਿੰਘ ਨੇ ਜਿੱਥੇ ਹੋਰਨਾਂ ਬੀਰ ਪੁਰਸ਼ਾਂ ਦੀਆਂ ਵਾਰਾਂ ਲਿਖੀਆਂ, ਉੱਥੇ ਇਕ ਵਾਰ 'ਅਕਾਲੀ ਫੂਲਾ ਸਿੰਘ ਦੀ ਵਾਰ' ਵੀ ਹੈ। ਇਹ ਵਾਰ ਵੀ ਟੀਰ੍ਹੀ ਦੇ ਮੈਦਾਨ ਵਿਚ ਲੜੇ ਗਏ ਯੁੱਧ ਬਾਰੇ ਹੈ। ਇਸ ਬਿਰਤਾਂਤ ਵਿਚ ਅਕਾਲੀ ਸੈਨਾ ਦੇ ਜੋਸ਼, ਉਤਸ਼ਾਹ ਅਤੇ ਸ਼ਹੀਦੀ ਦਾ ਵੇਰਵਾ ਹੈ। ਖਾਲਸੇ ਦੀ ਚੜ੍ਹਾਈ ਬਾਰੇ ਲਿਖਿਆ ਬੰਦ ਵੇਖੋ :

*ਭਰੇ ਜੋਸ਼ ਦੇ ਅਕਾਲੀ ਸਿੰਘ ਨੇ, ਵਾਂਗ ਸ਼ੇਰ ਦੇ ਕਿਹਾ ਲਲਕਾਰ।*
*ਅਸਾਂ ਰੱਖਣਾ ਅਟਲ ਗੁਰਮਤੇ ਨੂੰ, ਜਾਨ ਦਿਆਂਗੇ ਧਰਮ ਤੋਂ ਵਾਰ।*
*ਪਿੱਛੇ ਮੁੜਨਾ ਕਰਮ ਨਹੀਂ ਸਿੰਘ ਦਾ, ਕੇਰਾਂ ਚੁੱਕ ਲਈ ਜਦੋਂ ਤਲਵਾਰ*।*

*ਤੁਸਾਂ ਨੂੰ ਮਾਣ ਤੋਪਾਂ ਦੀ ਮਾਰ ਤੇ, ਚੱਲੇ ਹਾਂ ਓਟ ਰੱਖ ਕੇ, ਇੱਕੋ ਕਰਤਾਰ ਤੇ।*
*ਸਾਨੂੰ ਹੈ ਕਲਗੀਧਰ ਦੀ ਬਖ਼ਸ਼ੀ ਤਲਵਾਰ ਤੇ ਬਾਕੀ ਨਾ ਹੋਰ ਕਿਸੇ ਦੀ, ਰੱਖੀ ਆਸ ਜੀ।*

ਯੁੱਧ ਵਰਣਨ ਵਿਚ ਵੀ ਗੁਰਚਰਨ ਸਿੰਘ ਗੋਹਲਵੜੀਏ ਦੀ ਆਭਾ ਕਿਸੇ ਵੀ ਹੋਰ ਬੀਰ ਰਸੀ ਕਵੀ ਤੋਂ ਘੱਟ ਨਹੀਂ ਦਿੱਸਦੀ :

*ਮਾਰੂ ਵਜਿਆ ਜੰਗ ਦਾ, ਪਈ ਚੋਟ ਨਗਾਰੇ।*
*ਕੱਠੇ ਹੋ ਗਏ ਚੋਣਵੇਂ, ਦਸ਼ਮੇਸ਼ ਦੁਲਾਰੇ।*
*ਮਣ ਮਣ ਲੋਹੇ ਨਾਲ, ਜਿਨ੍ਹਾਂ ਦੇ ਬਦਨ ਸ਼ਿੰਗਾਰੇ।*
*ਅੱਖਾਂ ਸੀ ਲਹੂ ਚੱਟੀਆਂ, ਜਿਉਂ ਭਖਣ ਅੰਗਿਆਰੇ।*
*ਰਲ ਅਰਦਾਸਾ ਸੋਧਿਆ ਛੱਡੇ ਜੈਕਾਰੇ।*
*ਤੁਰ ਪਏ ਮੌਤ ਵਿਆਹੁਣ ਨੂੰ, ਰਲ ਬੀਰ ਕੁਆਰੇ।*

*ਕਿਰਪਾਨ

ਗਹਿਗੱਚ ਲੜਾਈ ਦਾ ਬਿਰਤਾਂਤ ਅਤੇ ਅਕਾਲੀ ਫੂਲਾ ਸਿੰਘ ਦੀ ਸ਼ਹੀਦੀ ਦਾ ਵਰਣਨ ਵੀ ਪ੍ਰਸੰਸਾ ਯੋਗ ਹੈ :

*ਭਰੇ ਜੋਸ਼ ਦੇ ਅਕਾਲੀ ਫੂਲਾ ਸਿੰਘ ਨੇ, ਹੱਲਾ ਕਰਵਾਇਆ ਜ਼ੋਰ ਦਾ।*
*ਰੂਪ ਕਾਲ ਦਾ ਅਕਾਲੀਆਂ ਧਾਰਿਆ, ਸਿਰ ਧੜ੍ਹਾਂ ਦੀ ਬਾਜੀਆਂ ਲਾ।*
*ਤੀਰ ਵਾਂਗ ਸੀ ਕਰੁੰਡੀਆਂ ਛੱਡਦੇ, ਤੰਦੀਆਂ ਤੇ ਚਾੜ੍ਹ ਚਾੜ੍ਹ ਕੇ।*
*ਤਾੜ ਤਾੜ ਦੀ ਆਵਾਜ਼ ਪਈ ਆਵੇ। ਮੀਂਹ ਵਾਂਗ ਵਰਨ ਗੋਲੀਆਂ।*
*ਮੋਹਰੇ ਸਭ ਦੇ ਅਕਾਲੀ ਫੂਲਾ ਸਿੰਘ ਜੀ। ਛੱਡਦਾ ਜੈਕਾਰੇ ਜਾਂਵਦਾ।*
*ਅਰਾ ਲੁਕ ਸੀ ਪਹਾੜੀ ਵਿਚ ਬੈਠੇ, ਪਾਪੀ ਕੁਛ ਖਲ ਚੰਦਰੇ।*
*ਬੰਨ ਸ਼ਿਸਤ ਚਲਾਉਂਦੇ ਗੋਲੀਆਂ, ਛਾਤੀ ਵਿਚ ਆਣ ਲੱਗੀਆਂ।*
*ਫੱਟ ਖਾ ਕੇ ਸ਼ਹੀਦ ਹੋਇਆ ਸੂਰਮਾ ਮੁਖ ਚੋਂ ਜੈਕਾਰਾ ਆਖਰੀ,*
*ਬੋਲਿਆ, ਬੋਲਿਆ ਦੇਸ਼ ਦੀ ਅਜ਼ਾਦੀ ਵਾਸਤੇ ਆਪਾ ਘੋਲਿਆ।*

ਅਕਾਲੀ ਫੂਲਾ ਸਿੰਘ ਬਾਰੇ ਲਿਖੇ ਗਏ ਬੀਰ ਕਾਵਿ ਵਿਚ ਅਖੀਰਲਾ ਨਾਂ ਸਟੇਜੀ ਕਵੀ ਗੁਰਦੇਵ ਸਿੰਘ 'ਮਾਨ' ਦਾ ਹੈ। ਉਹ ਆਪਣੇ ਸਮੇਂ ਵਿਚ ਸਟੇਜਾਂ ਦੀ ਸ਼ਾਨ ਸੀ ਜਿਸ ਦੇ ਤੇਜੱਸਵੀ ਬਿਆਨ ਦਾ ਟਾਕਰਾ ਕਰਨਾ ਔਖਾ ਸੀ। ਇਸ ਵਾਰ ਦੀ ਖੂਬੀ ਇਹ ਹੈ ਕਿ ਜਿੱਥੇ ਉਸ ਨੇ ਸਿੱਖਾਂ ਦੀ ਚੜ੍ਹਤ ਦੀ ਪ੍ਰਸੰਸਾ ਕੀਤੀ ਹੈ, ਉੱਥੇ ਪਠਾਣਾਂ ਦੀ ਬਹਾਦਰੀ ਵੀ ਲੁਕਾ ਕੇ ਨਹੀਂ ਰੱਖੀ। ਇੰਝ ਕਰ ਕੇ ਉਸ ਨੇ ਕਾਵਿ ਨਿਆਂ ਵੀ ਪੈਦਾ ਕੀਤਾ ਹੈ। ਉਸ ਦਾ ਬਿਆਨ ਅਜਿਹਾ ਹੈ ਕਿ ਯੁੱਧ ਦਾ ਦ੍ਰਿਸ਼ ਸਕਾਰ ਹੁੰਦਾ ਪ੍ਰਤੀਤ ਹੁੰਦਾ ਹੈ :

*ਓਥੇ ਖੰਡੇ ਨਿਕਲੇ ਭੜਕਦੇ, ਭੰਨ ਤੋੜ ਮਿਆਨਾਂ।*
*ਉੱਤੇ ਪੀਰ ਸੁਭਾਗੇ ਬੈਠਿਆਂ, ਸੁਣ ਲਿਆ ਪਠਾਣਾਂ।*
*ਲੱਖ ਮਾਰੇ ਨਾਅਰੇ ਅਲੀ ਦੇ, ਗਿਣ ਗਿਣ ਕੇ ਖਾਨਾਂ।*
*ਦਲ ਦੋਵੇਂ ਏਦਾਂ ਆ ਜੁੜੇ, ਜਿਉਂ ਖੇਤਰ ਧਾਨਾਂ।*
*ਪਈ ਫਸਲ ਵਢਾਵਣ ਵਾਸਤੇ, ਜਿਉਂ ਮੰਗ ਕਿਸਾਨਾਂ ।੧੨।*

*ਤਾਂ ਫੌਜੀ ਹੁਕਮ ਚੜ੍ਹਾ ਦਿੱਤੇ, ਦੋਹਾਂ ਸਰਦਾਰਾਂ।*
*ਅੱਜ ਸ਼ੇਰਾਂ ਸਾਹਵੇਂ ਹੋ ਗਈਆਂ, ਸ਼ੇਰਾਂ ਦੀਆਂ ਮਾਰਾਂ।*
*ਆ ਇਕ ਦੂਜੇ ਨੂੰ ਚੁੰਮਿਆ, ਪਰੀਆਂ ਤਲਵਾਰਾਂ।*
*ਉਹ ਇੱਕੋ ਹੱਥੇ ਲਾਹ ਗਈਆਂ, ਸਿਰ ਠਾਰਾਂ ਠਾਰਾਂ।*
*ਕਿਤੇ ਵੈਰੀ ਦੇ ਲਹੂ ਨ੍ਹਾਤੀਆਂ, ਨੇ ਇੰਜ ਕਟਾਰਾਂ।*
*ਜਿਉਂ ਫਾਲ਼ੇ ਕੱਢੇ ਆਹਰਣੋਂ, ਤਾ ਤਾ ਲੁਹਾਰਾਂ।*
*ਉੱਥੇ ਬਿਜਲੀ ਨਾਲ ਵਟਾ ਲਈਆਂ, ਖੰਡਿਆਂ ਨੇ ਧਾਰਾਂ।*
*ਲੰਘ ਕਾਠੀਆਂ ਘੋੜੇ ਵੱਢ ਗਏ, ਉਹ ਸਣੇ ਸਵਾਰਾਂ।*
*ਇਉਂ ਗੋਲ਼ੀਆਂ ਢੇਰੀ ਕਰ ਗਈਆਂ, ਲੋਥਾਂ ਮੁਰਦਾਰਾਂ।*

*ਪੜ੍ਹ ਮੰਤਰ ਲੋਕ ਸੁਆ ਦਿੱਤੇ, ਜਿਉਂ ਸ਼ਾਹ-ਮਦਾਰਾਂ।*
*ਡਿੱਗ ਪਏ ਪਠਾਣ ਤੇ ਖ਼ਾਲਸੇ, ਸਨ ਵਾਰੋ ਵਾਰਾਂ।*
*ਤੇ ਕਿਸੇ ਪਾਸੇ ਵੀ ਹੁੰਦੀਆਂ, ਨਾ ਦਿੱਸੀਆਂ ਹਾਰਾਂ।੧੩।*

*ਖਾ ਗੁੱਸਾ ਸਿੰਘਾਂ ਕਰ ਲਈਆਂ, ਅੱਖਾਂ ਅੰਗਿਆਰਾਂ।*
*ਭਰ ਹੱਲਾ ਕੀਤਾ ਜ਼ੋਰ ਦਾ, ਮੁੜ ਕੇ ਇਕ ਵਾਰਾਂ।*
*ਛੱਡ ਘੋੜੇ ਲੋਥਾਂ ਲਿਤੜਦੇ, ਬਰਛੇ ਬਰਦਾਰਾਂ।*
*ਉਨ੍ਹਾਂ ਤੇਗਾਂ ਤੇ ਸਿਰ ਟੰਗ ਲਏ, ਇਉਂ ਕਈ ਹਜ਼ਾਰਾਂ।*
*ਧੋ ਚਾਟੀਆਂ ਟੰਗਣ ਨ੍ਹੇਹੀਂ ਤੇ ਪੇਂਡੂ ਮੁਟਿਆਰਾਂ।*
*ਉੱਠ ਭੱਜੇ ਕੁਲ ਪਠਾਣ ਹੁਣ, ਪਲ ਕਰਨ ਨ ਠਾਰ੍ਹਾਂ।*
*ਉੱਥੇ ਲੱਖ ਲੱਖ ਤਰਲੇ ਪਾ ਲਏ, ਕੁਲ ਸਿਪਾਹ-ਸਲਾਰਾਂ।*
*ਉਨ੍ਹਾਂ ਹੱਥੋਂ ਛੁੱਟੇ ਡਰਦਿਆਂ, ਕੁੱਲ ਛੁਰੇ ਕਟਾਰਾਂ।*
*ਫਸ ਪੈਰੀਂ ਵਲ ਵਲ ਸੁਟਦੀਆਂ, ਸੁੱਥਣਾਂ ਸਲਵਾਰਾਂ।*

*ਓਥੇ ਘੋੜੇ ਪਾਵਨ ਹਿਣਹਣਾਟ, ਹਾਥੀਂ ਚੰਘਿਆੜਾਂ।*
*ਮੂੰਹ ਅੱਡ ਅੱਡ ਡਿੰਗਣ ਡਰਦੀਆਂ, ਪਰਬਤ ਦੀਆਂ ਗਾਰਾਂ।*
*ਉੱਥੇ ਆਈਆਂ ਮੰਜਲਾਂ ਮਾਰ ਕੇ, ਗਿਰਝਾਂ ਦੀਆਂ ਡਾਰਾਂ।*
*ਅੱਜ ਵਰਜੀ ਰੋਟੀ ਰੱਜਵੀਂ, ਸਿੰਘਾਂ ਸਰਦਾਰਾਂ।੧੪।*

*ਜਿਨ੍ਹੇ ਇਕ ਅਰਦਾਸ ਦੀ ਆਸ ਤੇ, ਸੀ ਖੰਡਾ ਵਾਹਿਆ।*
*ਤੇ ਅੰਗ ਸੰਗ ਜਾਣ ਗੋਬਿੰਦ ਸਿੰਘ*, ਨ ਚਿੱਤ ਡੁਲਾਇਆ।*
*ਜਿਸ ਸ਼ਾਨ ਸਿੱਖੀ ਦੀ ਰੱਖ ਲਈ, ਸਿਰ ਤਲੀ ਟਿਕਾਇਆ।*
*ਵਾਹ ਸਿਰੜ ਰੱਖਿਆ ਸਿੰਘ ਨੇ, ਤੇ ਸਿਦਕ ਨਿਭਾਇਆ।*
*ਗੁਰ ਕਲਗੀ ਵਾਲੇ ਫਤਿਹ ਦਾ, ਸਿਰ ਤਾਜ ਧਰਾਇਆ।*
*"ਸੇਵਕ ਕੀ ਮਹਾਰਾਜ, ਜੁਗੋ ਜੁਗ ਰੱਖਦਾ ਆਇਆ।੧੫। "*

ਅਕਾਲੀ ਫੂਲਾ ਸਿੰਘ ਬਾਰੇ ਲਿਖੀ ਗਈ ਪੰਜਾਬੀ ਕਵਿਤਾ ਦਾ ਇਹ ਯਤਨ ਇਕ ਸਰਵੇਖਣ ਮਾਤ੍ਰ ਹੀ ਸਮਝਣਾ ਚਾਹੀਦਾ ਹੈ, ਅਗਲੇਰੀ ਖੋਜ ਹੋਰ ਪ੍ਰਕਾਸ਼ ਪਾ ਸਕਦੀ ਹੈ। ■

---

*ਸ੍ਰੀ ਗੁਰੂ ਗੋਬਿੰਦ ਸਿੰਘ ਜੀ

# ਅਕਾਲੀ ਫੂਲਾ ਸਿੰਘ ਜੀ ਦੇ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ

*-ਸ. ਸੁਖਦੇਵ ਸਿੰਘ ਸ਼ਾਂਤ**

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਮਰਯਾਦਾ ਵਿਚ ਕੇਵਲ ਗੁਰਬਾਣੀ ਦੇ ਪਾਠ ਅਤੇ ਕੀਰਤਨ ਨੂੰ ਹੀ ਸਥਾਨ ਦਿੱਤਾ ਗਿਆ। ਗੁਰੂ ਜੀ ਦੀ ਸ਼ਹਾਦਤ ਤੋਂ ਬਾਅਦ ੧੬੦੬ ਈ. ਵਿਚ ਗੁਰਿਆਈ ਆਸੀਨ ਹੋਣ ਸਮੇਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ ਅਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨੀਆਂ। ਇਸ ਦੇ ਨਾਲ ਹੀ ਆਪ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਦੇ ਸਨਮੁਖ ਤਖ਼ਤ ਅਕਾਲ ਬੁੰਗਾ (ਸ੍ਰੀ ਅਕਾਲ ਤਖ਼ਤ ਸਾਹਿਬ) ਦੀ ਸਥਾਪਨਾ ਕਰ ਕੇ ਮੀਰੀ-ਪੀਰੀ ਦੇ ਸੰਕਲਪ ਨੂੰ ਅਮਲੀ ਜਾਮਾ ਪਹਿਨਾਇਆ। ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਗੁਰਬਾਣੀ ਦੇ ਪਾਠ ਅਤੇ ਕੀਰਤਨ ਤੋਂ ਇਲਾਵਾ ਇਤਿਹਾਸ ਦੀ ਕਥਾ, ਪੰਥਕ ਵਿਚਾਰਾਂ, ਕਵੀ-ਦਰਬਾਰ, ਢਾਡੀਆਂ ਦੀਆਂ ਵਾਰਾਂ, ਕਵੀਸ਼ਰੀਆਂ, ਸਰਬੱਤ ਖਾਲਸਾ ਰਾਹੀਂ ਗੁਰਮਤੇ ਆਦਿ ਲਈ ਮਰਯਾਦਾ ਬਣਾ ਦਿੱਤੀ ਗਈ। ਗੁਰ-ਇਤਿਹਾਸ ਅਤੇ ਸਿੱਖ ਇਤਿਹਾਸ ਨਾਲ ਸੰਬੰਧਿਤ ਪੁਰਾਤਨ ਸ਼ਸਤਰ ਵੀ ਇਸ ਸਥਾਨ 'ਤੇ ਸੰਭਾਲੇ ਗਏ। ਪੰਥਕ ਜੈਕਾਰੇ ਅਤੇ ਨਗਾਰੇ ਦੀ ਵੀ ਇੱਥੇ ਆਗਿਆ ਦਿੱਤੀ ਗਈ। ਇਸ ਤਰ੍ਹਾਂ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਸੰਯੋਗ ਭਗਤੀ ਤੇ ਸ਼ਕਤੀ ਦੇ ਸੰਯੋਗ ਦੇ ਰੂਪ ਵਿਚ ਪ੍ਰਗਟ ਹੋਇਆ।

ਅਕਾਲੀ ਫੂਲਾ ਸਿੰਘ ਜੀ ਦੇ ਸਮੇਂ ਦੀ ਆਪਣੀ ਅਹਿਮੀਅਤ ਹੈ। ਇਹ ਸਮਾਂ ਸਿੱਖ ਮਿਸਲਾਂ ਦਾ ਸਮਾਂ ਸੀ। ਮਹਾਰਾਜਾ ਰਣਜੀਤ ਸਿੰਘ ਨੇ ਆਖਰਕਾਰ ਇਨ੍ਹਾਂ ਬਾਰ੍ਹਾਂ ਮਿਸਲਾਂ ਦੀ ਹਕੂਮਤ ਨੂੰ ਇਕੱਠਿਆਂ ਕਰ ਕੇ ਇਕ ਕੇਂਦਰੀ ਰਾਜ ਸਥਾਪਿਤ ਕੀਤਾ ਜਿਸ ਨੂੰ ਸਿੱਖ ਰਾਜ ਵਜੋਂ ਜਾਣਿਆ ਜਾਂਦਾ ਹੈ। ਅਕਾਲੀ ਫੂਲਾ ਸਿੰਘ ਜੀ ਦੇ ਪਿਤਾ ਸ. ਈਸ਼ਰ ਸਿੰਘ ਮਿਸਲ ਨਿਸ਼ਾਨਾਂ ਨਾਲ ਸੰਬੰਧਿਤ ਸਨ ਅਤੇ ਇਕ ਲੜਾਈ ਵਿਚ ਆਪਣੀ ਸ਼ਹੀਦੀ ਸਮੇਂ ਅਕਾਲੀ ਫੂਲਾ ਸਿੰਘ ਜੀ ਦੀ ਬਾਂਹ ਬਾਬਾ ਨੈਣਾ ਸਿੰਘ ਜੀ (ਬਾਬਾ ਨਰੈਣ ਸਿੰਘ ਜੀ) ਨੂੰ ਫੜਾ ਗਏ ਸਨ। ਇਹ ਬਾਬਾ ਨੈਣਾ ਸਿੰਘ ਜੀ ਮਿਸਲ ਸ਼ਹੀਦਾਂ ਦੇ ਜਰਨੈਲ ਸਨ। ਇਨ੍ਹਾਂ ਨੇ ਅਕਾਲੀ ਫੂਲਾ ਸਿੰਘ ਜੀ ਨੂੰ ਅੰਮ੍ਰਿਤ ਛਕਾ ਕੇ ਹਰ ਤਰ੍ਹਾਂ ਦੀ ਦੁਨਿਆਵੀ, ਧਾਰਮਿਕ ਅਤੇ ਸ਼ਸਤਰਾਂ ਦੀ ਵਿੱਦਿਆ ਵਿਚ ਨਿਪੁੰਨ ਕਰ ਦਿੱਤਾ। ਆਪਣੀ ਮਾਤਾ ਦੇ ਅਕਾਲ ਚਲਾਣੇ ਉਪਰੰਤ ਅਕਾਲੀ ਜੀ ਪਹਿਲਾਂ ਸ੍ਰੀ ਅਨੰਦਪੁਰ ਸਾਹਿਬ ਆ ਗਏ ਅਤੇ ਫਿਰ ਸੰਨ ੧੮੦੦ ਵਿਚ ਆਪ ਸ੍ਰੀ ਅੰਮ੍ਰਿਤਸਰ ਆ

*8562 Charlotte Ct, Avon, Indiana, 46123; Ph.001-317-406-0002

ਗਏ। ਇੱਥੋਂ ਹੀ ਆਪ ਦਾ ਸੰਬੰਧ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਮਹਾਰਾਜਾ ਰਣਜੀਤ ਸਿੰਘ ਨਾਲ ਜੁੜਿਆ।

ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਉਸ ਸਮੇਂ ਉਦਾਸੀ ਮਹੰਤਾਂ ਦਾ ਕਬਜ਼ਾ ਸੀ। ਮਹੰਤਾਂ ਕਰ ਕੇ ਦੋਹਾਂ ਸਥਾਨਾਂ ਦੀ ਮਰਯਾਦਾ ਵਿਚ ਗੁਰਮਤਿ ਤੋਂ ਉਲਟ ਕਈ ਕੁਰੀਤੀਆਂ ਚੱਲ ਰਹੀਆਂ ਸਨ। ਅਕਾਲੀ ਫੂਲਾ ਸਿੰਘ ਜੀ ਨੂੰ ਗੁਰਬਾਣੀ, ਗੁਰਮਤਿ ਅਤੇ ਗੁਰ-ਮਰਯਾਦਾ ਦੀ ਪੂਰੀ ਸੋਝੀ ਸੀ। ਸ੍ਰੀ ਅਨੰਦਪੁਰ ਸਾਹਿਬ ਵਿਖੇ ਰਹਿ ਕੇ ਆਪ ਨੂੰ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਦਾ ਕਾਫੀ ਅਨੁਭਵ ਹੋ ਚੁੱਕਾ ਸੀ। ਮਿਸਲ ਸ਼ਹੀਦਾਂ ਦੇ ਬਹੁਤ ਸਾਰੇ ਸਿੰਘ ਆਪ ਦੇ ਦਲ ਵਿਚ ਸ਼ਾਮਲ ਸਨ। ਆਪ ਨੇ ਸ੍ਰੀ ਅੰਮ੍ਰਿਤਸਰ ਵਿਖੇ 'ਛਾਉਣੀ' ਵੀ ਸਥਾਪਿਤ ਕਰ ਲਈ। ਆਪ ਆਪਣੇ ਸਿਰ 'ਤੇ ਉੱਚਾ ਦੁਮਾਲਾ ਬੰਨ੍ਹ ਕੇ ਰੱਖਦੇ ਸਨ ਅਤੇ ਆਪ ਦਾ ਡੀਲ-ਡੌਲ ਤਕੜੇ ਪ੍ਰਭਾਵ ਵਾਲਾ ਸੀ। ਆਪ ਦੇ ਜੀਵਨ ਦੀ ਸ਼ੁੱਧਤਾ ਅਤੇ ਸੱਚਾਈ ਅੱਗੇ ਮਹੰਤਾਂ ਨੂੰ ਝੁਕਣਾ ਪਿਆ। ਪਹਿਲਾ ਅਹਿਮ ਕੰਮ ਜੋ ਆਪ ਨੇ ਕੀਤਾ ਉਹ ਸੀ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਹੋਰ ਗੁਰਦੁਆਰਾ ਸਾਹਿਬਾਨ ਵਿਚ ਗੁਰਮਤਿ ਅਨੁਸਾਰ ਮਰਯਾਦਾ ਨੂੰ ਲਾਗੂ ਕਰਨਾ। ਇਸ ਤਰ੍ਹਾਂ ਇਹ ਆਪ ਦੀ ਬਹੁਤ ਵੱਡੀ ਦੇਣ ਸੀ। ਇਸੇ ਸਮੇਂ ਦੌਰਾਨ ਆਪ ਨੇ ਅੰਮ੍ਰਿਤ ਸਰੋਵਰ ਦੀ ਵੀ ਸੇਵਾ ਕਰਵਾਈ। ਸਵੇਰ-ਸ਼ਾਮ ਦੇ ਦੀਵਾਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਬਾਕਾਇਦਾ ਲੱਗਣ ਲੱਗ ਪਏ। ਪੰਥਕ ਵਿਚਾਰਾਂ ਹੋਣ ਲੱਗੀਆਂ। ਆਪਸੀ ਝਗੜਿਆਂ ਦੇ ਨਿਪਟਾਰੇ ਵੀ ਕੀਤੇ ਜਾਣ ਲੱਗੇ।

ਸੰਨ ੧੮੦੨ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਸ੍ਰੀ ਅੰਮ੍ਰਿਤਸਰ ਨੂੰ ਭੰਗੀਆਂ ਦੀ ਮਿਸਲ ਤੋਂ ਛੁਡਾ ਕੇ ਆਪਣੇ ਪ੍ਰਬੰਧ ਵਿਚ ਲਿਆਉਣ ਦੀ ਕੋਸ਼ਿਸ਼ ਕੀਤੀ। ਅਕਾਲੀ ਫੂਲਾ ਸਿੰਘ ਜੀ ਨੇ ਇਸ ਸਮੇਂ ਆਪਣਾ ਅਹਿਮ ਕਿਰਦਾਰ ਨਿਭਾਇਆ। ਆਪ ਨੇ ਭੰਗੀਆਂ ਮਿਸਲ ਦੀ ਫੌਜ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦੇ ਵਿਚਾਲੇ ਆਪਣਾ ਦਲ ਲਿਆ ਖੜ੍ਹਾ ਕਰ ਦਿੱਤਾ। ਇਸ ਤਰ੍ਹਾਂ ਖ਼ੂਨ-ਖਰਾਬਾ ਹੋਣ ਤੋਂ ਬਚ ਗਿਆ। ਅਕਾਲੀ ਜੀ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਸਮਝਾਇਆ ਕਿ ਇਹ ਗੁਰੂ ਦੀ ਨਗਰੀ ਹੈ, ਇਸ ਲਈ ਇਸ ਦੀ ਲੁੱਟ-ਮਾਰ ਨਾ ਕੀਤੀ ਜਾਵੇ। ਮਹਾਰਾਜੇ ਨੇ ਆਪ ਜੀ ਦੀ ਗੱਲ ਮੰਨ ਲਈ ਅਤੇ ਮਾਈ ਸੁੱਖਾਂ ਨੂੰ ਵੀ ਭਾਰੀ ਜਾਗੀਰ ਦੇ ਕੇ ਮੁਆਵਜ਼ਾ ਦੇ ਦਿੱਤਾ। ਇੱਥੋਂ ਹੀ ਅਕਾਲੀ ਫੂਲਾ ਸਿੰਘ ਜੀ ਅਤੇ ਮਹਾਰਾਜਾ ਰਣਜੀਤ ਸਿੰਘ ਇਕ-ਦੂਜੇ ਦੇ ਨੇੜੇ ਆ ਗਏ। ਮਹਾਰਾਜਾ ਰਣਜੀਤ ਸਿੰਘ ਨੇ ਖ਼ੁਸ਼ ਹੋ ਕੇ ਆਪ ਜੀ ਦੀ ਛਾਉਣੀ ਦੇ ਨਾਂ ਜਾਗੀਰ ਲੁਆ ਦਿੱਤੀ ਤਾਂ ਕਿ ਆਰਥਿਕ ਪੱਖੋਂ ਜਥੇਦਾਰ ਜੀ ਦੀ ਹਸਤੀ ਆਜ਼ਾਦ ਰਹੇ। ਹੁਣ ਅਕਾਲੀ ਜੀ ਦੇ ਦੋ ਕਿਰਦਾਰ ਸ਼ੁਰੂ ਹੋ ਗਏ। ਇਕ ਪਾਸੇ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਜਥੇਦਾਰੀ ਨਿਭਾ ਰਹੇ ਸਨ,

ਦੂਜੇ ਪਾਸੇ ਉਹ ਮਹਾਰਾਜਾ ਰਣਜੀਤ ਸਿੰਘ ਦੇ ਪ੍ਰਮੁੱਖ ਫੌਜੀ ਜਰਨੈਲਾਂ ਵਿਚ ਇਕ ਸਨ। ਸ੍ਰੀ ਅੰਮ੍ਰਿਤਸਰ ਦੀਆਂ ਇਨ੍ਹਾਂ ਘਟਨਾਵਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ 'ਪੂਰਨ ਪ੍ਰਭੂਸੱਤਾ ਸੰਪੰਨ ਕੇਂਦਰ' ਦਾ ਰੂਪ ਦੇ ਦਿੱਤਾ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸ਼ੋਭਾ ਦਿਨ-ਬ-ਦਿਨ ਵਧਣ ਲੱਗੀ।

ਅਕਾਲੀ ਫੂਲਾ ਸਿੰਘ ਜੀ ਨੇ ਕਸੂਰ, ਮੁਲਤਾਨ, ਪਿਸ਼ਾਵਰ, ਕਸ਼ਮੀਰ ਅਤੇ ਸਰਹੱਦੀ ਲੜਾਈਆਂ ਵਿਚ ਜਿੱਤਾਂ ਪ੍ਰਾਪਤ ਕਰ ਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨੂੰ ਪੱਕਿਆਂ ਕੀਤਾ। ਇਹ ਨਿਸ਼ਕਾਮ ਸੇਵਾ ਆਪ ਨੇ ਬਿਨਾਂ ਕਿਸੇ ਤਨਖਾਹ ਤੋਂ ਕੀਤੀ।

ਮਹਾਰਾਜਾ ਰਣਜੀਤ ਸਿੰਘ ਅਤੇ ਮੋਰਾਂ ਵਾਲੀ ਘਟਨਾ ਤੋਂ ਅਕਾਲੀ ਫੂਲਾ ਸਿੰਘ ਜੀ ਨੇ ਮਹਾਰਾਜੇ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਤਲਬ ਕਰ ਲਿਆ। ਭਰੀ ਸੰਗਤ ਵਿਚ ਮਹਾਰਾਜੇ ਨੂੰ ਕੋਰੜੇ ਮਾਰਨ ਦਾ ਹੁਕਮ ਦਿੱਤਾ ਗਿਆ। ਮਹਾਰਾਜਾ ਰਣਜੀਤ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਬਉੱਚਤਾ ਨੂੰ ਮੰਨਦਾ ਹੋਇਆ ਕੋਰੜੇ ਖਾਣ ਲਈ ਤਿਆਰ ਹੋ ਗਏ। ਇਤਿਹਾਸਕਾਰ ਲਿਖਦੇ ਹਨ ਕਿ ਉਸ ਸਮੇਂ ਸੰਗਤ ਨੇ ਬੇਨਤੀ ਕੀਤੀ ਕਿ ਮਹਾਰਾਜੇ ਨੂੰ ਮੁਆਫ ਕਰ ਦਿੱਤਾ ਜਾਵੇ। ਅਕਾਲੀ ਫੂਲਾ ਸਿੰਘ ਜੀ ਨੇ ਸੰਗਤ ਦੀ ਬੇਨਤੀ ਨੂੰ ਹੁਕਮ ਸਮਝਦੇ ਹੋਏ ਮਹਾਰਾਜੇ ਨੂੰ ਚਿਤਾਵਨੀ ਦੇ ਕੇ ਮੁਆਫ ਕਰ ਦਿੱਤਾ। ਇਹ ਇਤਿਹਾਸਿਕ ਘਟਨਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸੁਨਹਿਰੀ ਇਤਿਹਾਸ ਦਾ ਇਕ ਅਹਿਮ ਹਿੱਸਾ ਬਣ ਚੁੱਕੀ ਹੈ। ਅਕਾਲੀ ਫੂਲਾ ਸਿੰਘ ਜੀ ਨੂੰ ਇਤਿਹਾਸ ਇਸ ਮਹਾਨ ਘਟਨਾ ਲਈ ਹਮੇਸ਼ਾਂ ਯਾਦ ਕਰਦਾ ਰਹੇਗਾ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਬਉੱਚਤਾ ਦੀ ਇਹ ਉਦਾਹਰਨ ਸਦਾ ਆਦਰਸ਼ ਬਣੀ ਰਹੇਗੀ।

ਇਹ ਵੀ ਕਿਹਾ ਜਾਂਦਾ ਹੈ ਕਿ ਇਕ ਵਾਰ ਮਹਾਰਾਜਾ ਰਣਜੀਤ ਸਿੰਘ ਨੇ ਮੋਰਾਂ ਦੇ ਨਾਮ 'ਤੇ ਸਿੱਕੇ ਢਲਵਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪ੍ਰਵਾਨਗੀ ਲਈ ਭੇਜੇ ਪਰੰਤੂ ਅਕਾਲੀ ਫੂਲਾ ਸਿੰਘ ਜੀ ਨੇ ਇਹ ਪ੍ਰਵਾਨਗੀ ਦੇਣ ਤੋਂ ਸਾਫ ਨਾਂਹ ਕਰ ਦਿੱਤੀ। ਇਸ ਤਰ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਹਾਨਤਾ ਸੰਸਾਰ ਵਿਚ ਹੋਰ ਵੀ ਉਜਾਗਰ ਹੋ ਗਈ ਅਤੇ ਮਹਾਰਾਜਾ ਆਪਣੀ ਗ਼ਲਤੀ ਅੱਗੋਂ ਨਾ ਦੁਹਰਾਉਣ ਪੱਖੋਂ ਸੁਚੇਤ ਹੋ ਗਏ।

ਹੈਦਰਾਬਾਦ ਦੇ ਨਵਾਬ ਵੱਲੋਂ ਭੇਟ ਕੀਤੀ ਚਾਨਣੀ ਨੂੰ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਦਰਬਾਰ ਵਿਚ ਲਾ ਲਿਆ। ਕੁਝ ਦਿਨਾਂ ਬਾਅਦ ਇਹ ਚਾਨਣੀ ਉਤਾਰ ਕੇ ਮਹਾਰਾਜੇ ਨੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਭੇਟਾ ਲਈ ਭੇਜ ਦਿੱਤੀ। ਅਕਾਲੀ ਫੂਲਾ ਸਿੰਘ ਜੀ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਤਾਂ ਆਪ ਨੇ ਮਹਾਰਾਜੇ ਨੂੰ ਬਾਕਾਇਦਾ ਤਨਖ਼ਾਹ ਲਾਈ।

ਡੋਗਰਿਆਂ ਦੀ ਬਦ-ਨੀਅਤੀ ਤੋਂ ਅਕਾਲੀ ਫੂਲਾ ਸਿੰਘ ਜੀ ਪੂਰੀ ਤਰ੍ਹਾਂ ਜਾਣੂ ਸਨ। ਮਹਾਰਾਜਾ ਰਣਜੀਤ ਸਿੰਘ ਵੱਲੋਂ ਡੋਗਰਿਆਂ ਦੀ ਸਰਪ੍ਰਸਤੀ ਦਾ ਆਪ ਨੇ ਡਟ

ਕੇ ਵਿਰੋਧ ਕੀਤਾ। ਇਸੇ ਤਰ੍ਹਾਂ ਆਪ ਨੂੰ ਅੰਗਰੇਜ਼ਾਂ ਪ੍ਰਤੀ ਮਹਾਰਾਜੇ ਦੀ ਨਰਮ ਨੀਤੀ ਵੀ ਪਸੰਦ ਨਹੀਂ ਸੀ। ਆਪ ਪੰਜਾਬ ਨੂੰ ਕਦੇ ਵੀ ਅੰਗਰੇਜ਼ਾਂ ਦੇ ਕਬਜ਼ੇ ਵਿਚ ਨਹੀਂ ਦੇਖਣਾ ਚਾਹੁੰਦੇ ਸਨ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵਜੋਂ ਜਿੱਥੇ ਵੀ ਆਪ ਨੇ ਜ਼ਰੂਰਤ ਸਮਝੀ, ਮਹਾਰਾਜੇ ਦੀਆਂ ਨੀਤੀਆਂ ਦਾ ਵਿਰੋਧ ਕੀਤਾ ਅਤੇ ਸਿੱਖ ਰਾਜ ਦੀ ਸਥਿਰਤਾ ਲਈ ਯਤਨ ਕੀਤੇ। ਮਹਾਰਾਜਾ ਰਣਜੀਤ ਸਿੰਘ ਵੀ ਆਪ ਨੂੰ 'ਸਿੱਖ ਰਾਜ ਦਾ ਰਾਖਾ' ਕਹਿੰਦੇ ਸੀ। ਕੈਪਟਨ ਵਾਈਟ 'ਤੇ ਹਮਲੇ ਦੇ ਬਹਾਨੇ ਨਾਲ ਅੰਗਰੇਜ਼ ਸਰਕਾਰ ਅਕਾਲੀ ਫੂਲਾ ਸਿੰਘ ਜੀ ਨੂੰ ਆਪਣੇ ਕਬਜ਼ੇ ਵਿਚ ਲੈਣਾ ਚਾਹੁੰਦੀ ਸੀ ਪਰ ਮਹਾਰਾਜਾ ਰਣਜੀਤ ਸਿੰਘ ਨੂੰ ਅਕਾਲੀ ਜੀ ਨਾਲ ਏਨਾ ਪਿਆਰ ਸੀ ਕਿ ਉਹ ਅੰਗਰੇਜ਼ ਸਰਕਾਰ ਨੂੰ ਟਾਲ-ਮਟੋਲ ਹੀ ਕਰਦੇ ਰਹੇ।

ਨੌਸ਼ਹਿਰੇ ਦੀ ਲੜਾਈ ਵਿਚ ਆਪ ਸ਼ਹੀਦ ਹੋ ਗਏ। ਆਪ ਦੀ ਅੰਤਮ ਯਾਦਗਾਰ ਦੇ ਸਥਾਨ ਨੂੰ ਹਿੰਦੂ ਅਤੇ ਮੁਸਲਮਾਨ ਹੁਣ ਵੀ ਇਕ ਤੀਰਥ ਸਮਝ ਕੇ ਆਉਂਦੇ ਹਨ। ਇਹ ਤੱਥ ਬਾਕਾਇਦਾ ਮੇਜਰ ਸੀ. ਸਮਿਥ ਦੇ ਹਵਾਲੇ ਨਾਲ ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ਦਰਜ ਕੀਤਾ ਹੋਇਆ ਹੈ। ਇਹ ਤੱਥ ਇਸ ਗੱਲ ਦਾ ਵੀ ਗਵਾਹ ਹੈ ਕਿ ਉਹ ਦੂਜੇ ਧਰਮਾਂ ਪ੍ਰਤੀ ਪੂਰੀ ਤਰ੍ਹਾਂ ਸਹਿਣਸ਼ੀਲ ਸਨ। ਉਨ੍ਹਾਂ ਦੀ ਬਹਾਦਰੀ ਵਿਚ ਕੱਟੜਤਾ ਨਹੀਂ ਸੀ। ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਭਾਈ ਘਨੱਈਆ ਜੀ ਦੇ ਵਾਰਸਾਂ ਵਿੱਚੋਂ ਸਨ। ਉਹ ਬਹਾਦਰੀ ਅਤੇ ਇਨਸਾਨੀਅਤ ਦਾ ਮੁਜੱਸਮਾ ਸਨ। ਗੁਰਮਤਿ, ਗੁਰਬਾਣੀ ਅਤੇ ਗੁਰ-ਮਰਯਾਦਾ ਉਨ੍ਹਾਂ ਲਈ ਸਭ ਤੋਂ ਵੱਧ ਜ਼ਰੂਰੀ ਸੀ। ਇਸ ਦੇ ਮੁਕਾਬਲੇ ਦੁਨਿਆਵੀ ਸ਼ਕਤੀ ਨੂੰ ਉਹ ਤੁੱਛ ਸਮਝਦੇ ਸਨ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਇਤਿਹਾਸ ਵਿਚ ਉਨ੍ਹਾਂ ਦਾ ਨਾਮ ਹਮੇਸ਼ਾਂ ਚਮਕਦਾ ਰਹੇਗਾ। ■

## ਗੁਰਦੁਆਰਾ ਕੰਧ ਸਾਹਿਬ ਬਟਾਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਕੰਧ ਸਾਹਿਬ ਬਟਾਲਾ ਵਿਖੇ ੨੯ ਅਗਸਤ, ੨੦੨੨ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੧੯੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ-ਭੇਟਾ ਰਹਿਤ ਦਿੱਤੇ ਗਏ।

# ਖਾਲਸਾ ਰਾਜ ਦਾ ਜਥੇਦਾਰ : ਅਕਾਲੀ ਫੂਲਾ ਸਿੰਘ

*-ਸ. ਕਿਰਪਾਲ ਸਿੰਘ**

ਅਠਾਰ੍ਹਵੀਂ ਸਦੀ ਦੇ ਅੱਧ ਵਿਚ ਹਥਿਆਰਬੰਦ ਸਿੱਖਾਂ ਦੇ ਜਥੇ ਆਪਣੇ ਲੰਮੇ ਸੰਘਰਸ਼ ਤੋਂ ਬਾਅਦ ਮਿਸਲਾਂ ਦਾ ਰੂਪ ਧਾਰਨ ਕਰ ਚੁੱਕੇ ਸਨ। ਇਹ ਉਹ ਸਮਾਂ ਸੀ ਜਦੋਂ ਅਫਗਾਨ ਧਾੜਵੀ ਅਹਿਮਦਸ਼ਾਹ ਅਬਦਾਲੀ ਆਏ ਦਿਨ ਹਿੰਦੁਸਤਾਨ 'ਤੇ ਤਿੱਖੇ ਹਮਲੇ ਕਰ ਕੇ ਲੁੱਟਮਾਰ ਵਿਚ ਰੁੱਝਿਆ ਹੋਇਆ ਸੀ। ਇੱਧਰ ਸਿੱਖਾਂ ਨੂੰ ਦੋ ਤਾਕਤਾਂ (ਮੁਗ਼ਲ ਅਤੇ ਅਫਗਾਨੀ ਧਾੜਵੀ) ਨਾਲ ਦੋ-ਦੋ ਹੱਥ ਕਰਨੇ ਪੈ ਰਹੇ ਸਨ। ਅਰਦਾਸ ਉਪਰੰਤ ਜੰਗ ਦਾ ਬਿਗਲ ਅਤੇ ਨਗਾਰਿਆਂ ਤੇ ਚੋਟ ਉਨ੍ਹਾਂ ਵੱਲੋਂ ਹੀ ਲਗਾਈ ਜਾਂਦੀ ਸੀ। ਐਸੇ ਧਰਮੀ ਯੋਧਿਆਂ ਦਾ ਮੁਕਾਬਲਾ ਕਈ ਵਾਰ ਦੁਸ਼ਮਣ ਨਾਲ ਸਿੱਧਾ ਵੀ ਹੋ ਜਾਂਦਾ ਸੀ ਅਤੇ ਉਹ ਸਿਰਧੜ ਦੀ ਬਾਜ਼ੀ ਲਗਾ ਕੇ ਲੜਦੇ ਸਨ।

ਸੰਨ ੧੭੬੧ ਵਿਚ ਮਿਸਲ ਨਿਸ਼ਾਨ ਵਾਲੀਏ ਦਾ ਟਾਕਰਾ ਅਹਿਮਦਸ਼ਾਹ ਅਬਦਾਲੀ ਨਾਲ ਹੋਇਆ ਜਦੋਂ ਉਹ ਪਾਣੀਪਤ ਦੀ ਤੀਸਰੀ ਵੱਡੀ ਜੰਗ ਵਿਚ ਮਰਾਠਾ ਤਾਕਤ ਨੂੰ ਤਹਿਸ-ਨਹਿਸ ਕਰ ਕੇ ਅਤੇ ਕਈ ਹਜ਼ਾਰ ਲੜਕੀਆਂ ਨੂੰ ਬੰਦੀ ਬਣਾ ਕੇ ਵਾਪਸ ਅਫਗਾਨਿਸਤਾਨ ਪਰਤ ਰਿਹਾ ਸੀ। ਸਿੱਖ ਲੜਾਕੂ ਜਥਿਆਂ ਨੇ ਉਸ ਨੂੰ ਸੁੱਕਾ ਨਹੀਂ ਜਾਣ ਦਿੱਤਾ ਅਤੇ ਇਕ ਤੇਜ਼ ਤਰਾਰ ਹਮਲਾ ਕਰ ਕੇ ਉਸ ਦਾ ਲੁੱਟਮਾਰ ਦਾ ਮਾਲ ਖੋਹ ਲਿਆ ਅਤੇ ਬੰਦੀ ਬਣਾਈਆਂ ਲੜਕੀਆਂ ਛੁਡਾ ਕੇ ਹਰਨ ਹੋ ਗਏ। ਇਸ ਝੜਪ ਦੌਰਾਨ ਜਿੱਥੇ ਕਈ ਸਿੰਘ ਸ਼ਹੀਦ ਹੋਏ ਉੱਥੇ ਜ਼ਖ਼ਮੀਆਂ ਵਿਚ ਅਕਾਲੀ ਫੂਲਾ ਸਿੰਘ ਦਾ ਪਿਤਾ ਸਰਦਾਰ ਈਸ਼ਰ ਸਿੰਘ ਅਕਾਲੀ ਵੀ ਸੀ। ਗੰਭੀਰ ਜ਼ਖ਼ਮੀ ਹਾਲਤ ਵਿਚ ਉਨ੍ਹਾਂ ਨੂੰ ਪੰਜਾਬ ਦੇ ਬਾਂਗਰ ਇਲਾਕੇ ਦੇ ਇਕ ਪਿੰਡ ਦੇਹਲਾ ਸੀਹਾਂ (ਮੌਜੂਦਾ ਨਾਮ) ਲਿਆਂਦਾ ਗਿਆ। ਪਰ ਉਹ ਜ਼ਖ਼ਮਾਂ ਦੀ ਤਾਬ ਨਾ ਸਹਿੰਦੇ ਹੋਏ ਕੁਝ ਚਿਰ ਬਾਅਦ ਅਕਾਲ ਚਲਾਣਾ ਕਰ ਗਏ। ਉਸ ਸਮੇਂ ਅਕਾਲੀ ਫੂਲਾ ਸਿੰਘ ਦੀ ਉਮਰ ਬਹੁਤ ਛੋਟੀ ਸੀ ਪਰ ਆਪਣੇ ਅਕਾਲ ਚਲਾਣੇ ਤੋਂ ਪਹਿਲਾਂ ਸਰਦਾਰ ਈਸ਼ਰ ਸਿੰਘ ਬੱਚੇ ਦਾ ਹੱਥ ਅਕਾਲੀ ਬਾਬਾ ਨੈਣਾ ਸਿੰਘ ਜੀ ਨੂੰ ਸੌਂਪ ਗਏ।

ਅਕਾਲੀ ਬਾਬਾ ਨੈਣਾ ਸਿੰਘ ਜੀ ਦੀ ਵਹੀਰ ਵਿਚ ਹੀ ਅਕਾਲੀ ਫੂਲਾ ਸਿੰਘ ਜਵਾਨ ਹੋਇਆ। ਧਾਰਮਿਕ ਵਿੱਦਿਆ ਤੋਂ ਇਲਾਵਾ ਸ਼ਸਤਰ ਵਿੱਦਿਆ ਵਿਚ ਨਿਪੁੰਨਤਾ ਹਾਸਲ ਕੀਤੀ। ਇਸ ਮਿਸ਼ਨ ਦੀ ਮਰਯਾਦਾ ਅਨੁਸਾਰ ਉਹ ਰਾਜਨੀਤਿਕ ਅਤੇ ਸੰਸਾਰਿਕ ਵਸਤੂਆਂ ਜਿਵੇਂ— ਧਨ, ਦੌਲਤ, ਜ਼ਮੀਨ ਆਦਿ ਸਭ ਕੁਝ ਤੋਂ ਦੂਰੀ ਬਣਾ ਕੇ ਰੱਖਦੇ ਸਨ। ਉਨ੍ਹਾਂ ਸਮਿਆਂ ਦੌਰਾਨ ਇਕ ਵਾਰ ਜਦੋਂ ਇਸ ਮਿਸਲ ਦੀ ਵਹੀਰ ਸ੍ਰੀ ਅਨੰਦਪੁਰ ਸਾਹਿਬ ਵਿਚ ਵਿਚਰ ਰਹੀ ਸੀ, ਉਦੋਂ ਉਸ ਨੂੰ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ

**ਸਾਬਕਾ ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ. +੯੧੯੯੮੫੫੦੩੫੩੫੫*

ਸਾਹਿਬ ਵਿਚ ਹੋ ਰਹੀਆਂ ਕੁਰਹਿਤਾਂ ਬਾਬਤ ਪਤਾ ਲੱਗਾ, ਜਿਸ ਨੂੰ ਮੁੱਖ ਰੱਖਦਿਆਂ ਮਿਸਲ ਵੱਲੋਂ ਅਕਾਲੀ ਫੂਲਾ ਸਿੰਘ ਨੂੰ ਇੱਥੇ ਭੇਜਿਆ ਗਿਆ। ਅਕਾਲੀ ਜੀ ਨੇ ਇੱਥੇ ਆ ਕੇ ਧਾਰਮਿਕ ਰਹਿਤ ਮਰਯਾਦਾ ਅਤੇ ਪ੍ਰਬੰਧ ਵਿਚ ਸੁਧਾਰ ਕੀਤਾ। ਆਪ ਜੀ ਨੇ ਅੰਮ੍ਰਿਤ ਸਰੋਵਰ ਦੀ ਕਾਰ-ਸੇਵਾ ਵੀ ਕਰਵਾਈ, ਲੰਗਰ ਅਤੇ ਆਲੇ-ਦੁਆਲੇ ਦੀ ਪਰਕਰਮਾ ਵਿਚ ਰੋਜ਼ਾਨਾ ਸਵੇਰੇ ਤੇ ਸ਼ਾਮ ਸੇਵਾ ਕਰਨੀ ਸ਼ੁਰੂ ਕੀਤੀ। ਇਸ ਸੇਵਾ ਵਿਚ ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਨਿਵਾਸੀ ਸਿੱਖਾਂ ਵੱਲੋਂ ਵਧ-ਚੜ੍ਹ ਕੇ ਹਿੱਸਾ ਲਿਆ ਜਾਣ ਲੱਗਾ।

ਇਸ ਸਮੇਂ ਸ੍ਰੀ ਅੰਮ੍ਰਿਤਸਰ ਸ਼ਹਿਰ ਸਿੱਖਾਂ ਦੀਆਂ ਕਈ ਮਿਸਲਾਂ ਵਿਚ ਵੰਡਿਆ ਹੋਇਆ ਸੀ। ਭੰਗੀਆਂ ਦੀ ਮਿਸਲ ਸਭ ਤੋਂ ਜ਼ਿਆਦਾ ਤਾਕਤਵਰ ਸੀ ਜਿਸ ਪਾਸ ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚਕਾਰ ਸਥਿਤ 'ਕਿਲਾ ਭੰਗੀਆਂ' ਸੀ। ਉਸ ਵਿਚ ਉਨ੍ਹਾਂ ਦੀ ਜਾਨਸ਼ੀਨ 'ਮਾਈ ਸੁੱਖਾਂ' ਆਪਣੇ ਕੁਝ ਕੁ ਸੌ ਹਥਿਆਰਬੰਦ ਸੈਨਿਕਾਂ ਨਾਲ ਰਹਿ ਰਹੀ ਸੀ। ਲਾਹੌਰ ਅਤੇ ਆਸ-ਪਾਸ ਦਾ ਇਕ ਵੱਡਾ ਇਲਾਕਾ ਇਸ ਦੇ ਕਬਜ਼ੇ ਹੇਠ ਸੀ। ਇਧਰ ਮਹਾਰਾਜਾ ਰਣਜੀਤ ਸਿੰਘ ਦੀ 'ਮਿਸਲ ਸ਼ੁਕਰਚੱਕੀਆ' ਦੀ ਰਾਜਨੀਤਿਕ ਤਾਕਤ ਦਿਨੋਂ ਦਿਨ ਵੱਧਦੀ ਜਾ ਰਹੀ ਸੀ। ਸੰਨ ੧੮੦੫ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਖਾਲਸਾ ਫੌਜਾਂ ਨੇ ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ਦਾਖ਼ਲ ਹੋ ਕੇ ਕਿਲ੍ਹਾ ਭੰਗੀਆਂ ਦੁਆਲੇ ਘੇਰਾ ਪਾ ਲਿਆ। ਜਦੋਂ ਇਸ ਦਾ ਅਕਾਲੀ ਫੂਲਾ ਸਿੰਘ ਨੂੰ ਪਤਾ ਲੱਗਾ ਤਾਂ ਉਹ ਆਪਣਾ ਅਕਾਲੀ ਜਥਾ ਲੈ ਕੇ ਦੋਹਾਂ ਤਾਕਤਾਂ ਦਰਮਿਆਨ ਡਟ ਗਿਆ ਜਿਸ ਕਰਕੇ ਖ਼ੂਨੀ ਟਕਰਾਅ ਟਲ ਗਿਆ। 'ਮਾਈ ਸੁੱਖਾਂ' ਵੱਲੋਂ ਅਕਾਲੀ ਫੂਲਾ ਸਿੰਘ ਨੇ ਵਿਚੋਲੇ ਦੀ ਸੇਵਾ ਨਿਭਾਉਂਦਿਆਂ ਮਹਾਰਾਜਾ ਰਣਜੀਤ ਸਿੰਘ ਨਾਲ ਗੱਲਬਾਤ ਕਰ ਕੇ ਇੱਕ ਸਮਝੌਤਾ ਕਰਵਾ ਦਿੱਤਾ ਜਿਸ ਤਹਿਤ ਭੰਗੀ ਮਿਸਲ ਨੇ ਸ੍ਰੀ ਅੰਮ੍ਰਿਤਸਰ ਤੋਂ ਆਪਣਾ ਅਧਿਕਾਰ ਛੱਡ ਦਿੱਤਾ ਜੋ ਮਹਾਰਾਜਾ ਰਣਜੀਤ ਸਿੰਘ ਦੇ ਪ੍ਰਬੰਧ ਹੇਠ ਆ ਗਿਆ। ਭੰਗੀ ਸਰਦਾਰਾਂ ਦੇ ਵਾਰਸਾਂ ਨੂੰ ਮਹਾਰਾਜੇ ਨੇ ਇੱਕ ਵੱਡੀ ਜਾਗੀਰ ਦੇ ਦਿੱਤੀ। ਅਕਾਲੀ ਫੂਲਾ ਸਿੰਘ ਦੇ ਪੰਥ ਜਜ਼ਬੇ ਨੂੰ ਵੇਖ ਕੇ ਮਹਾਰਾਜਾ ਰਣਜੀਤ ਸਿੰਘ ਬਹੁਤ ਪ੍ਰਭਾਵਿਤ ਹੋਇਆ। ਉਸ ਨੇ ਅਕਾਲੀ ਫੂਲਾ ਸਿੰਘ ਦੇ ਮਨ੍ਹਾਂ ਕਰਨ ਦੇ ਬਾਵਜੂਦ ਮਿਸਲ ਨਿਸ਼ਾਨ ਵਾਲੀ ਦੇ ਨਾਮ ਇਕ ਜਗੀਰ ਵੀ ਲੁਆ ਦਿੱਤੀ।

ਇਕ ਵਾਰ ਸੰਨ ੧੮੦੭-੦੮ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਕਸੂਰ ਨੂੰ ਘੇਰੇ ਵਿਚ ਲੈ ਲਿਆ। ਇਕ ਮਹੀਨਾ ਲੜਾਈ ਹੁੰਦੀ ਰਹੀ ਪਰ ਕੁਤਬਦੀਨ ਦੀਆਂ ਫੌਜਾਂ ਨੂੰ ਹਰਾ ਨਾ ਸਕਿਆ। ਇਸ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਅਕਾਲੀ ਫੂਲਾ ਸਿੰਘ ਨੂੰ ਆਪਣਾ ਜਥਾ ਲੈ ਕੇ ਆਉਣ ਦੀ ਬੇਨਤੀ ਕੀਤੀ। ਫਰਵਰੀ ੧੮੦੭-੦੮ ਈ. ਵਿਚ ਅਕਾਲੀ ਫੌਜ ਨੇ ਕਸੂਰ ਨੂੰ ਘੇਰ ਕੇ ਕਿਲ੍ਹੇ ਦੀ ਮਜ਼ਬੂਤ ਕੰਧ ਨੂੰ ਬਾਰੂਦ ਨਾਲ ਤੋੜ ਕੇ ਦਿਨ ਚੜ੍ਹਣ ਤੋਂ ਪਹਿਲਾਂ ਹੀ ਅੰਦਰ ਦਾਖ਼ਲ ਹੋ ਗਏ। ਅਕਾਲੀ ਫੂਲਾ ਸਿੰਘ ਦੀ ਅਗਵਾਈ ਵਿਚ ਖਾਲਸਾ ਫੌਜਾ ਸੀਨਾ-ਬ-ਸੀਨਾ ਲੜਾਈ ਕਰਦੀ ਅਤੇ 'ਬੋਲੇ ਸੋ

ਨਿਹਾਲ' ਦੇ ਜੈਕਾਰੇ ਗਜਾਉਂਦੀ ਹੋਈ ਸਵੇਰ ਹੋਣ ਤਕ ਕਿਲ੍ਹੇ 'ਤੇ ਕਾਬਜ ਹੋ ਗਈ। ਇਸ ਮਹੱਤਵਪੂਰਨ ਜਿੱਤ ਕਰਕੇ ਅਕਾਲੀ ਫੂਲਾ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਹੋਰ ਨੇੜੇ ਆ ਗਏ। ਇਸ ਤੋਂ ਬਾਅਦ ਉਨ੍ਹਾਂ ਨੇ ਮੁਲਤਾਨ, ਪਿਸ਼ਾਵਰ, ਕਸ਼ਮੀਰ ਅਤੇ ਸਰਹੱਦੀ ਇਲਾਕਿਆਂ ਦੀਆਂ ਜਿੱਤਾਂ ਵਿਚ ਮਹਾਰਾਜਾ ਰਣਜੀਤ ਸਿੰਘ ਦੀਆਂ ਫੌਜੀ ਮੁਹਿੰਮਾਂ ਵਿਚ ਸਭ ਤੋਂ ਅੱਗੇ ਹੋ ਕੇ ਲੜਨ ਦਾ ਮਾਣ ਹਾਸਲ ਕੀਤਾ। ਇਸ ਸਭ ਕੁਝ ਦੇ ਬਾਵਜੂਦ ਨਾਂ ਤਨਖਾਹ ਲਈ ਅਤੇ ਨਾ ਹੀ ਮਾਣ ਭੱਤੇ। ਅੰਗਰੇਜ਼ ਇਤਿਹਾਸਕਾਰ ਜਦੋਂ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦਾ ਮੁਲਾਂਕਣ ਕਰਦੇ ਹਨ ਤਾਂ ਉਹ ਅਕਾਲੀ ਫੂਲਾ ਸਿੰਘ ਦੀ ਫੌਜ ਨੂੰ "ਅਨਿਯਮਤ ਫੌਜ" ਦਾ ਦਰਜਾ ਦਿੰਦੇ ਉਸ ਦੀ ਤਾਰੀਫ "ਧਾਰਮਿਕ ਭਾਵਨਾ" ਵਾਲੀ ਲਿਖ ਕੇ ਕਰਦੇ ਹਨ। ਕਈ ਉਸ ਦੀ ਫੌਜ ਨੂੰ 'ਡੇਅਰ ਡੈਵਿਲਜ਼' (ਨਿਧੜਕ ਯੋਧੇ) ਦਾ ਨਾਮ ਵੀ ਦਿੰਦੇ ਹਨ।

ਸੰਨ ੧੮੧੮ ਤਕ ਮੁਲਤਾਨ ਅਜੇ ਅਫਗਾਨਾਂ ਦੇ ਕਬਜ਼ੇ ਹੇਠ ਸੀ। ਮਹਾਰਾਜਾ ਰਣਜੀਤ ਸਿੰਘ ਕਈ ਵਾਰ ਉਸ ਉੱਪਰ ਹਮਲੇ ਕਰ ਚੁਕੇ ਸੀ ਪਰ ਕਾਮਯਾਬੀ ਨਹੀਂ ਮਿਲੀ ਸੀ। ਉਨ੍ਹਾਂ ਨੇ ਅਕਾਲੀ ਫੂਲਾ ਸਿੰਘ ਨੂੰ ਮੁਲਤਾਨ ਮੁਹਿੰਮ ਦਾ ਮੋਹਰੀ ਥਾਪ ਕੇ ਰਵਾਨਾ ਕੀਤੀ। ਉਸ ਦੇ ਪਿੱਛੇ ਆਪਣੇ ਪੁੱਤਰ ਸਰਦਾਰ ਖੜਕ ਸਿੰਘ ਨੂੰ ੨੫੦੦੦ ਨਿਯਮਤ ਖਾਲਸਾ ਫੌਜ ਅਤੇ ਆਪਣੇ ਸਭ ਤੋਂ ਵਧੀਆ ਫੌਜੀ ਜਰਨੈਲ ਸਰਦਾਰ ਦਲ ਸਿੰਘ, ਫਤਿਹ ਸਿੰਘ ਆਹਲੂਵਾਲੀਆ, ਧੰਨਾ ਸਿੰਘ ਮਲਵਈ ਅਤੇ ਦੀਵਾਨ ਮੋਤੀ ਰਾਮ ਆਦਿ ਭਾਰੀ ਤੋਪਖਾਨੇ, ਘੋੜਸਵਾਰ ਅਤੇ ਪੈਦਲ ਜਵਾਨਾਂ ਨਾਲ ਰਵਾਨਾ ਕੀਤੇ। ਇਸ ਵਾਰ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਮੁਲਤਾਨ ਕਿਲ੍ਹੇ 'ਤੇ ਕਾਬਜ ਹੋਣ ਵਿਚ ਸਫਲ ਹੋ ਗਈ। ਸਰਦਾਰ ਖੜਕ ਸਿੰਘ ਨੇ ਜਿੱਤ ਦੀ ਜੋ ਰਿਪੋਰਟ ਲਾਹੌਰ ਭੇਜੀ ਉਸ ਵਿਚ ਇਹ ਹੀ ਲਿਖਿਆ ਕਿ ਇਹ ਫਤਿਹ ਅਕਾਲੀ ਫੂਲਾ ਸਿੰਘ ਦੀ ਦਲੇਰੀ ਅਤੇ ਬਹਾਦਰੀ ਦਾ ਫ਼ਲ ਸੀ। ਜਦੋਂ ਜੇਤੂ ਖਾਲਸਾ ਫੌਜਾਂ ਲਾਹੌਰ ਸ਼ਹਿਰ ਅੰਦਰ ਦਾਖ਼ਲ ਹੋਈਆਂ ਉਦੋਂ ਅਕਾਲੀ ਫੂਲਾ ਸਿੰਘ ਦੀ ਅਕਾਲੀ ਫੌਜ ਜਿੱਤ ਦੇ ਨਗਾਰੇ ਅਤੇ ਨਰਸਿੰਗੇ ਵਜਾਉਂਦੀ ਸਭ ਤੋਂ ਅੱਗੇ ਸੀ। ਇਸ ਮੌਕੇ ਲਾਹੌਰ ਦੇ ਖਾਲਸਾ ਦਰਬਾਰ ਵਿਚ ਅਕਾਲੀ ਫੂਲਾ ਸਿੰਘ ਨੂੰ "ਸਿੱਖ ਰਾਜ ਦਾ ਰਾਖਾ" ਹੋਣ ਦਾ ਖ਼ਿਤਾਬ ਦਿੱਤਾ ਗਿਆ।

ਇਸ ਸੂਰਬੀਰ ਦੇ ਜੀਵਨ ਦੀ ਗਾਥਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜ਼ਿਕਰ ਤੋਂ ਬਗੈਰ ਅਧੂਰੀ ਰਹਿ ਜਾਂਦੀ ਹੈ। ਘਟਨਾ ਦਸੰਬਰ ੧੮੦੮ ਅਤੇ ੧੮੦੯ ਦੇ ਦਰਮਿਆਨ ਦੀ ਹੈ, ਜਦੋਂ ਅੰਗਰੇਜ਼ਾਂ (ਈਸਟ ਇੰਡੀਆ ਕੰਪਨੀ) ਵੱਲੋਂ ਪੰਜਾਬ ਵਿਚ ਭੇਜਿਆ ਗਿਆ ਇਕ ਦੂਤ ਮਿਸਟਰ ਮੈਟਕਾਫ ਮਹਾਰਾਜਾ ਰਣਜੀਤ ਸਿੰਘ ਉੱਪਰ 'ਮਿੱਤਰਤਾ ਦੀ ਸੰਧੀ' ਉੱਪਰ ਦਸਤਖ਼ਤ ਕਰਵਾਉਣ ਲਈ ਉਸ ਦੇ ਪਿੱਛੇ-ਪਿੱਛੇ ਤੁਰਦਾ ਕਦੇ ਪਿਸ਼ਾਵਰ ਅਤੇ ਕਦੇ ਸ੍ਰੀ ਅੰਮ੍ਰਿਤਸਰ ਦੇ ਚੱਕਰ ਕੱਟ ਰਿਹਾ ਸੀ। ਪਰ ਮਹਾਰਾਜਾ ਰਣਜੀਤ ਸਿੰਘ ਇਸ ਸੰਧੀ ਲਈ ਤਿਆਰ ਨਹੀਂ ਸੀ, ਕਿਉਂਕਿ ਉਹ ਖਾਲਸਾ ਰਾਜ ਦੀਆਂ ਹੱਦਾਂ ਦਰਿਆ ਜਮਨਾ ਨੂੰ ਮੰਨਦਾ

ਸੀ ਜਿਸ ਕਰ ਕੇ ਉਸ ਨੇ ਤਕਰੀਬਨ ਤਿੰਨ ਵਾਰ ਫੂਲਕੀਆ ਰਿਆਸਤ (ਪਟਿਆਲਾ), ਮੇਰਠ, ਗਾਜ਼ੀਆਬਾਦ, ਮੁਰਾਦਾਬਾਦ, ਸਹਾਰਨਪੁਰ ਆਦਿ ਦੇ ਜਮਨਾ ਦਰਿਆ ਦੇ ਇਲਾਕੇ ਫਤਿਹ ਕੀਤੇ ਸਨ ਪਰ ਮੁਕੰਮਲ ਕਬਜ਼ਾ ਨਹੀਂ ਕੀਤਾ ਸੀ। ਉਦੋਂ ਅੰਗਰੇਜ਼ ਵੀ ਇਨ੍ਹਾਂ ਇਲਾਕਿਆਂ ਉੱਪਰ ਆਪਣੀ ਬਾਲਾਦਸਤੀ (ਜ਼ਰਬਦਸਤੀ) ਕਰਨ ਲਈ ਜੰਗੀ ਮੁਹਿੰਮਾਂ ਵਿਚ ਰੁੱਝੇ ਹੋਏ ਸਨ। ਪਰ ਇਧਰ ਸੰਨ ੧੮੦੬ ਵਿਚ ਹੀ ਫੂਲਕੀਆ ਸਰਦਾਰ ਅੰਗਰੇਜ਼ਾਂ ਦੀ ਖ਼ੁਦ ਅਧੀਨਗੀ ਪ੍ਰਵਾਨ ਕਰਦਿਆਂ, ਉਨ੍ਹਾਂ ਦੇ ਹੈੱਡਕਵਾਰਟਰ ਕਲਕੱਤੇ ਵਿਖੇ ਪੰਜਾਬ ਉੱਪਰ ਕਬਜ਼ਾ ਕਰਨ ਦੀਆਂ ਸਲਾਹਾਂ ਦੇ ਆਏ ਸਨ। ਫੂਲਕੀਆ ਰਿਆਸਤਾਂ ਦੇ ਇਸ ਕਦਮ ਨਾਲ ਅੰਗਰੇਜ਼ਾਂ ਨੂੰ ਹੋਰ ਬਲ ਮਿਲ ਗਿਆ, ਪਰ ਜਦੋਂ ਉਨ੍ਹਾਂ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਫੌਜੀ ਤਾਕਤ ਦਾ ਪਤਾ ਲੱਗਾ ਤਾਂ ਉਦੋਂ ਉਨ੍ਹਾਂ ਨੇ ਸ਼ਾਂਤੀ ਸੰਧੀ ਕਰਨੀ ਸਹੀ ਸਮਝੀ ਸੀ।

ਮੈਟਕਾਫ ਦੀ ਜੀਵਨੀ ਲਿਖਣ ਵਾਲਾ ਉਸ ਦਾ ਇਕ ਦੋਸਤ ਜਾਹਨ ਵਿਲਿਅਮ ਕਾਈ ਆਪਣੀ ਪੁਸਤਕ 'ਲਾਈਫ ਆਫ ਮੈਟਕਾਫ' ਦੇ ਪੰਨੇ ੨੮੯-੯੦ ਉੱਪਰ ਲਿਖਦਾ ਹੈ ਕਿ ਜਿਨ੍ਹਾਂ ਦਿਨਾਂ ਵਿਚ ਮੈਟਕਾਫ ਸੰਧੀ ਦੀਆਂ ਸ਼ਰਤਾਂ 'ਤੇ ਸਹਿਮਤੀ ਬਣਾਉਣ ਲਈ ਸ੍ਰੀ ਅੰਮ੍ਰਿਤਸਰ ਠਹਿਰਿਆ ਹੋਇਆ ਸੀ, ਉਦੋਂ ਮਹਾਰਾਜਾ ਰਣਜੀਤ ਸਿੰਘ ਇਕ ਡੂੰਘੇ ਸੰਕਟ ਵਿਚ ਫਸਿਆ ਪਿਆ ਸੀ। ਇਨ੍ਹਾਂ ਦਿਨ੍ਹਾਂ ਵਿਚ ਲਾਹੌਰ ਸ਼ਹਿਰ ਦੇ ਹਿੰਦੂ ਦੁਕਾਨਦਾਰ ਮਹਾਰਾਜੇ ਦੇ ਨਿਵਾਸ ਬਾਹਰ ਧਰਨਾ ਲਗਾ ਕੇ ਬੈਠੇ ਹੋਏ ਇਹ ਮੰਗ ਕਰ ਰਹੇ ਸਨ ਕਿ ਉਹ 'ਮੋਰਾਂ' ਨਾਮ ਦੀ ਮੁਸਲਿਮ ਲੜਕੀ ਨੂੰ ਤਿਆਗ ਦੇਵੇ। ਇਧਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਆਲੇ-ਦੁਆਲੇ ਵੀ ਇਹੋ ਹੀ ਸਥਿਤੀ ਸੀ। ਅਖੀਰ ਅਕਾਲੀ ਫੂਲਾ ਸਿੰਘ ਜੀ ਨੇ ਪੰਜ ਤਿਆਰ-ਬਰ-ਤਿਆਰ ਖ਼ਾਲਸਾ ਸਿੰਘਾਂ ਤੋਂ ਇਕ ਪਰਵਾਨਾ ਦਸਤਖਤ ਕਰਵਾ ਕੇ ਮਹਾਰਾਜਾ ਰਣਜੀਤ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋ ਕੇ ਰਹਿਤ ਦੀ ਭੁੱਲ ਮੰਨਣ ਵਾਸਤੇ ਕਿਹਾ। ਮਹਾਰਾਜਾ ਬਿਨਾਂ ਕਿਸੇ ਝਿਜਕ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੇਸ਼ ਹੋ ਗਿਆ। ਪੰਜਾਂ ਪਿਆਰਿਆਂ ਨੇ ਮਹਾਰਾਜੇ ਨੂੰ ਰਹਿਤ ਵਿਚ ਹੋਈ ਭੁੱਲ ਬਾਬਤ ਜਾਣੂ ਕਰਵਾਇਆ ਮਹਾਰਾਜਾ ਨੇ ਸੰਗਤ ਵਿਚ ਖੜ੍ਹੇ ਹੋ ਕੇ ਆਪਣੀ ਭੁੱਲ ਸਵੀਕਾਰ ਕਰ ਲਈ ਅਤੇ ਕੋਰੜੇ ਖਾਣ ਲਈ ਆਪਣੀ ਪਿੱਠ ਨੰਗੀ ਕਰ ਦਿੱਤੀ। ਇਹ ਦ੍ਰਿਸ਼ ਬਹੁਤ ਭਾਵੁਕ ਸੀ ਪਰ ਮਹਾਰਾਜੇ ਨੇ ਆਪਣਾ ਸਿਰ ਝੁਕਾ ਕੇ ਖਾਲਸਈ ਰਹੁ-ਰੀਤਾਂ ਦਾ ਸਿਰ ਉੱਚਾ ਕਰ ਦਿੱਤਾ। ਸੰਗਤ ਦੀ ਮੰਗ ਕਰਨ 'ਤੇ ਪੰਜ ਪਿਆਰਿਆਂ ਨੇ ਕੋਰੜਿਆਂ ਦੀ ਸਜ਼ਾ ਮੁਆਫ ਕਰ ਦਿੱਤੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਾਂ ਮੁਤਾਬਿਕ ਮੋਰਾਂ ਨੂੰ ਸਦਾ ਵਾਸਤੇ ਤਿਆਗ ਦਿੱਤਾ, ਜਿਸ ਨੇ ਆਪਣੀ ਬਾਕੀ ਦੀ ਸਾਰੀ ਉਮਰ ਪਠਾਨਕੋਟ ਵਿਖੇ ਗੁਜ਼ਾਰੀ ਸੀ। ਇਸ ਤਰ੍ਹਾਂ ਸਿੱਖ ਪੰਥ ਦਾ ਜਰਨੈਲ ਅਕਾਲੀ ਫੂਲਾ ਸਿੰਘ ਐਸੀਆਂ ਪਰੰਪਰਾਵਾਂ ਕਾਇਮ ਕਰ ਗਿਆ ਕਿ ਖਾਲਸੇ ਦੀਆਂ ਆਉਣ ਵਾਲੀਆਂ ਨਸਲਾਂ ਕਦੇ ਵੀ ਉਨ੍ਹਾਂ ਦੀ ਅਣਦੇਖੀ ਨਹੀਂ ਕਰ ਸਕਣਗੀਆਂ। ■

# ਅਕਾਲੀ ਫੂਲਾ ਸਿੰਘ ਜੀ

*-ਗਿਆਨੀ ਮੇਵਾ ਸਿੰਘ**

ਜਿਸ ਤਰ੍ਹਾਂ ਕੱਲਰੀ ਧਰਤੀ ਵਿਚ ਕੰਵਲ ਫੁੱਲ ਪੈਦਾ ਹੋ ਜਾਏ ਠੀਕ ਇਸੇ ਤਰ੍ਹਾਂ ਵਿੱਦਿਆ, ਬੋਲੀ, ਸੱਭਿਆਚਾਰ ਅਤੇ ਧਰਮ ਤੋਂ ਪੱਛੜੇ ਅੱਜ-ਕੱਲ੍ਹ ਹਰਿਆਣੇ ਨਾਲ ਲੱਗਦੇ ਜ਼ਿਲ੍ਹਾ ਸੰਗਰੂਰ ਦੇ ਬਾਂਗਰ ਦਾ ਇਲਾਕਾ ਅਖਵਾਉਂਦੇ ਇਲਾਕੇ ਵਿਚ ਗੁੰਮਨਾਮ ਜਿਹੇ ਦੇਹਲਾ (ਸੀਹਾਂ) ਪਿੰਡ ਵਿਖੇ ਪਿਤਾ ਸ. ਈਸ਼ਰ ਸਿੰਘ ਦੇ ਘਰ ਮਾਤਾ ਹਰਿ ਕੌਰ ਦੀ ਕੁੱਖੋਂ ੧੪ ਜਨਵਰੀ, ੧੭੬੧ ਈ. ਨੂੰ ਇਕ ਬਾਲ ਨੇ ਜਨਮ ਲਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਨਾਮੇ ਤੋਂ ਉਸ ਦਾ ਨਾਂ ਫੂਲਾ ਸਿੰਘ ਰੱਖਿਆ ਗਿਆ। ਇਸ ਬਾਲਕ ਨੂੰ ਪਿਤਾ ਦੇ ਖ਼ੂਨ ਤੋਂ ਵਿਰਸੇ ਵਿਚ ਕੁਰਬਾਨੀ ਮਿਲੀ ਸੀ। ਨਿਸ਼ਾਨਾਂ ਵਾਲੀ ਮਿਸਲ ਦੇ ਇਸ ਦੇ ਪਿਤਾ ਸ. ਈਸ਼ਰ ਸਿੰਘ ਅਬਦਾਲੀ ਦੇ ਛੇਵੇਂ ਹੱਲੇ ਸਮੇਂ ਰਣਤੱਤੇ ਵਿਚ ਜੂਝ ਕੇ ਜ਼ਖ਼ਮੀ ਹੋਏ। ਫੂਲਾ ਸਿੰਘ ਸਿਰਫ ਇਕ ਸਾਲ ਦਾ ਹੀ ਹੋਇਆ ਹੋਣਾ ਹੈ ਜਦੋਂ ਪਿਤਾ ਜ਼ਖ਼ਮਾਂ ਦੀ ਤਾਬ ਨਾ ਝੱਲਦੇ ਹੋਏ ਸ਼ਹੀਦੀ ਪ੍ਰਾਪਤ ਕਰ ਗਏ। ਅੱਖਾਂ ਮੀਟਣ ਤੋਂ ਪਹਿਲਾਂ ਆਪਣੇ ਪੁੱਤਰ ਦੀ ਸੌਂਪਣੀ ਸ਼ਹੀਦਾਂ ਦੀ ਮਿਸਲ ਦੇ ਕਰਨੀ ਵਾਲੇ ਬਾਬਾ ਨੈਣਾ ਸਿੰਘ (ਅਸਲ ਨਾਂ ਨਰੈਣ ਸਿੰਘ) ਨੂੰ ਕਰ ਗਏ। ਕਰਨਾ ਕਰਤਾਰ ਦਾ ਐਸਾ ਹੋਇਆ ਕਿ ਇਕ ਦਿਨ ਘਰ ਦਾ ਕੰਮ ਕਰਦੀ ਉਨ੍ਹਾਂ ਦੇ ਮਾਤਾ ਜੀ ਭੀ ਪੌੜੀ ਤੋਂ ਡਿੱਗ ਕੇ ਸੱਟਾਂ ਖਾ ਕੇ ਕੁਝ ਦਿਨ ਬਾਅਦ ਪੁੱਤਰ ਨੂੰ ਇਕੱਲਾ ਛੱਡ ਕੇ ਗੁਰ-ਪੁਰੀ ਜਾ ਬਿਰਾਜੇ। ਕਰਨੀ ਵਾਲੇ ਪੰਥ-ਦਰਦੀ ਬਾਬਾ ਨੈਣਾ ਸਿੰਘ ਜੀ (ਅਸਲ ਨਾਂ ਸ. ਨਰੈਣ ਸਿੰਘ) ਦੀ ਸੰਗਤ ਵਿਚ ਫੂਲਾ ਸਿੰਘ ਦਾ ਬਚਪਨ ਬੀਤਿਆ ਤੇ ਜੀਵਨ-ਉਸਾਰੀ ਹੋਈ। ਪੰਜਾਂ ਪਿਆਰਿਆਂ ਪਾਸੋਂ ਖੰਡੇ ਦਾ ਅੰਮ੍ਰਿਤ-ਪਾਨ ਕੀਤਾ, ਬਾਣੀ ਦਾ ਪਠਨ-ਪਾਠਨ ਸ਼ੁਰੂ ਹੋਇਆ। ਜਿਹੜੀ ਸੰਥਾ ਕਰਾਈ ਜਾਂਦੀ, ਉਸ ਨੂੰ ਕੰਠ ਕਰਨ ਦੀ ਕੋਸ਼ਿਸ਼ ਕਰਦੇ। ਪੰਜਾਂ ਬਾਣੀਆਂ ਤੇ ਅਕਾਲ ਉਸਤਤ ਤੋਂ ਇਲਾਵਾ ਹੋਰ ਬਹੁਤ ਸਾਰੀ ਬਾਣੀ ਕੰਠ ਕਰ ਲਈ। ਘੋੜ-ਅਸਵਾਰੀ ਤੇ ਸ਼ਸਤਰ ਵਿੱਦਿਆ ਸਿੱਖੀ। ਭਰ ਜਵਾਨੀ ਦੀ ਉਮਰ ਵਿਚ ਤਖ਼ਤ ਸ੍ਰੀ ਦਮਦਮਾ ਸਾਹਿਬ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਆਦਿ ਅਸਥਾਨਾਂ ਦੀ ਸੇਵਾ ਕੀਤੀ। ਬਚਪਨ ਤੋਂ ਹੀ ਸੁਧਾਰਵਾਦੀ ਰੁਚੀ ਹੋਣ ਕਰ ਕੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਦੀਆਂ ਖਾਮੀਆਂ ਦੂਰ ਕੀਤੀਆਂ। ਵੱਡੇ ਹੋ ਕੇ ਪੰਥਕ ਸੇਵਾ ਦੇ ਮੈਦਾਨ ਵਿਚ ਨਿੱਤਰੇ। ਸਮਾਂ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਸੀ। ਸਿੱਖ ਰਾਜ ਦੇ ਉਸਰੱਈਆਂ ਵਿੱਚੋਂ ਉਂਗਲੀਆਂ 'ਤੇ ਗਿਣੇ ਜਾਣ ਵਾਲੇ ਆਪ ਇਕ ਥੰਮ੍ਹ ਵਜੋਂ ਇਤਿਹਾਸ ਦੇ ਝਰੋਖੇ ਵਿੱਚੋਂ ਉਭਰ ਕੇ ਸਾਹਮਣੇ ਆਏ। ਇਹ ਹਸਤੀ ਵਡੇਰੇ ਹੋ ਕੇ ਦੋ ਵਿਸ਼ੇਸ਼ਣਾਂ

**ਗੁਰਪੁਰਵਾਸੀ।*

'ਬਾਬਾ' ਅਤੇ 'ਅਕਾਲੀ' ਨਾਮ ਨਾਲ ਸਿੱਖ-ਗਗਨ ਦਾ ਸਿਤਾਰਾ ਬਣ ਕੇ ਚਮਕੀ। ਇਨ੍ਹਾਂ ਦੇ ਸਮੇਂ ਦਾ ਕੋਈ ਭੀ ਜੰਗ ਅਜਿਹਾ ਨਹੀਂ ਸੀ ਜਿਹੜਾ ਸਿੱਖ ਰਾਜ ਦੇ ਵਾਧੇ ਲਈ ਲੜਿਆ ਗਿਆ ਹੋਵੇ ਅਤੇ ਉਸ ਵਿਚ ਅਕਾਲੀ ਫੂਲਾ ਸਿੰਘ ਸ਼ਾਮਲ ਨਾ ਹੋਏ ਹੋਣ। ਕਸ਼ਮੀਰ, ਪਿਸ਼ੌਰ, ਕਸੂਰ, ਮੁਲਤਾਨ ਆਦਿ ਦੀਆਂ ਲੜਾਈਆਂ ਦੀ ਫਤਿਹ ਦਾ ਸਿਹਰਾ ਅਕਾਲੀ ਜੀ ਦੇ ਸਿਰ ਹੀ ਬੱਝਦਾ ਹੈ। ਮੁਲਤਾਨ ਦੀ ਮੁਹਿੰਮ 'ਤੇ ਸ਼ਹਿਜ਼ਾਦਾ ਖੜਕ ਸਿੰਘ ਫੌਜ ਲੈ ਕੇ ਗਿਆ, ਸਮੇਂ ਨੇ ਸਾਥ ਨਾ ਦਿੱਤਾ। ਜਦੋਂ ਕਿਲ੍ਹੇ ਦੀਆਂ ਕੰਧਾਂ ਨੂੰ ਢੇਰੀ ਕਰਨ ਲਈ ਬਰੂਦ ਦੇ ਕੁਪੇ ਦਬਾਏ, ਪਲੀਤੇ ਲਾਉਣ ਦੀ ਤਿਆਰੀ ਸੀ ਤਾਂ ਅਚਾਨਕ ਮੋਹਲੇਧਾਰ ਵਰਖਾ ਹੋਣ ਕਰ ਕੇ ਫ਼ਤਿਹ ਦੂਰ ਚਲੀ ਗਈ। ਬੋਤੇ, ਘੋੜੇ ਤੇ ਬੰਦਿਆਂ ਦੀ ਮੌਤ ਕਾਰਨ ਹੈਜੇ ਦੀ ਬਿਮਾਰੀ ਆ ਗਈ।

ਇਹ ਖ਼ਬਰਾਂ ਰੋਜ਼ਾਨਾ ਸ਼ੇਰ-ਏ-ਪੰਜਾਬ ਨੂੰ ਸ੍ਰੀ ਅੰਮ੍ਰਿਤਸਰ ਤੇ ਲਾਹੌਰ ਮਿਲਦੀਆਂ ਸਨ। ਉਹ ਬੜੇ ਉਦਾਸ ਹੋਏ ਤੇ ਅਕਾਲੀ ਫੂਲਾ ਸਿੰਘ ਜੀ ਨੂੰ ਮਿਲਣ ਵਾਸਤੇ ਆਏ। ਉਸ ਸਮੇਂ ਉਨ੍ਹਾਂ ਨੇ ਮੁਲਤਾਨ ਦੀ ਜੰਗ ਦੇ ਪਰਤਦੇ ਪਾਸੇ ਦਾ ਜ਼ਿਕਰ ਕੀਤਾ। ਅਕਾਲੀ ਜੀ ਨੇ ਮਹਾਰਾਜਾ ਨੂੰ ਉਦਾਸ ਦੇਖ ਕੇ ਕਿਹਾ— "ਡੋਗਰਿਆਂ ਦੇ ਪਾਲਕਾ ਤੂੰ ਪਹਿਲਾਂ ਕਿਉਂ ਨਹੀਂ ਦੱਸਿਆ?" ਫੇਰ ਕਿਹਾ, "ਦਰਬਾਰ ਸਾਹਿਬ ਦੀ ਪਰਕਰਮਾ ਵਿਚ ਸੰਗਮਰਮਰ ਲਵਾਉਣ ਦਾ ਪ੍ਰਣ ਕਰ!" ਉਸੇ ਵੇਲੇ ਮਹਾਰਾਜੇ ਨੇ ਸੇਵਾ ਕਰਾਉਣ ਦੀ ਪ੍ਰਤਿੱਗਿਆ ਕੀਤੀ 'ਤੇ ਮੁਲਤਾਨ ਤੇ ਚੜ੍ਹਾਈ ਕੀਤੀ। ਜਿਸ ਦਿਨ ਬਾਬਾ ਜੀ ਪੁੱਜੇ ਸ਼ਹਿਜ਼ਾਦਾ ਖੜਕ ਸਿੰਘ ਅਤੇ ਹੋਰਨਾਂ ਨੇ ਰਾਇ ਦਿੱਤੀ— "ਅੱਜ ਤੁਸੀਂ ਆਰਾਮ ਕਰੋ, ਕੱਲ੍ਹ ਨੂੰ ਚੜ੍ਹਾਈ ਕਰਾਂਗੇ।" ਅਕਾਲੀ ਜੀ ਨੇ ਆਖਿਆ— "ਆਰਾਮ ਮੁਲਤਾਨ ਦਾ ਜੰਗ ਤੇ ਕਿਲ੍ਹਾ ਫਤਿਹ ਕਰ ਕੇ ਹੀ ਕਰਾਂਗੇ।" ਅਕਾਲੀ ਜੀ ਦੀ ਨਿਰਭੈਤਾ, ਦ੍ਰਿੜ੍ਹਤਾ ਤੇ ਸਵੈ-ਵਿਸ਼ਵਾਸ ਦਾ ਸਦਕਾ ਐਸਾ ਹੀ ਹੋਇਆ।

ਅਕਾਲੀ ਜੀ ਡੋਗਰਿਆਂ ਦਾ ਖਾਲਸਾ ਰਾਜ ਵਿਚ ਵੱਧਦਾ ਦਖਲ ਚੰਗਾ ਨਹੀਂ ਸਨ ਮੰਨਦੇ। ਇਕ ਦਿਨ ਸ਼ੇਰ-ਏ-ਪੰਜਾਬ ਨੂੰ ਅਕਾਲੀ ਜੀ ਮਿਲਣ ਵਾਸਤੇ ਆਏ। ਡੋਗਰਿਆਂ ਦੀ ਗੱਲ ਚੱਲੀ। ਸ਼ੇਰ-ਏ-ਪੰਜਾਬ ਨੇ ਉਨ੍ਹਾਂ ਦੀ ਗੱਲ ਨਾ ਮੰਨੀ। ਅਕਾਲੀ ਜੀ ਬਗੈਰ ਕੁਝ ਛਕਣ ਛਕਾਉਣ ਤੋਂ ਵਾਪਸ ਮੁੜ ਗਏ ਸਨ। ਆਚਰਨ ਦੀ ਉੱਚਤਾ ਤੇ ਨਿਰਭੈਤਾ ਇਤਨੀ ਸੀ ਕਿ ਇਕ ਦਫਾ ਸ਼ੇਰ-ਏ-ਪੰਜਾਬ ਦੀ ਇਖ਼ਲਾਕੀ ਕਮਜ਼ੋਰੀ ਦੀ ਗ਼ਲਤੀ ਨੂੰ ਬਰਦਾਸ਼ਤ ਨਾ ਕਰਦੇ ਹੋਏ ਉਸ ਨੂੰ ਅਕਾਲ ਤਖ਼ਤ ਸਾਹਿਬ ਤਲਬ ਕਰ ਲਿਆ ਤੇ ਕੋਰੜੇ ਮਾਰਨ ਦੀ ਸਜ਼ਾ ਤਜਵੀਜ਼ ਕਰ ਦਿੱਤੀ। ਜਿਸ ਅੱਗੇ ਪੰਜਾਬ ਦੇ ਬਾਦਸ਼ਾਹ ਮਹਾਰਾਜੇ ਨੂੰ ਸਿਰ ਝੁਕਾਉਣਾ ਪਿਆ।

ਅਰਦਾਸੇ ਨੂੰ ਕਰ ਕੇ ਉਸ ਨੂੰ ਤੋੜ ਨਿਭਾਉਣ ਲਈ ਨੌਸ਼ਹਿਰੇ ਦੀ ਜੰਗ ਵਿਚ ਆਪ ਨੇ ੧੪ ਮਾਰਚ, ੧੯੨੩ ਈ. ਨੂੰ ਪਠਾਣਾਂ ਦੇ ਵਿਰੁੱਧ ਜੂਝਦਿਆਂ ਹੱਸ-ਹੱਸ ਕੇ ਸ਼ਹਾਦਤ ਦੇ ਦਿੱਤੀ। ■

# ਪਰਉਪਕਾਰੀ ਯੋਧਾ ਜਥੇਦਾਰ ਅਕਾਲੀ ਫੂਲਾ ਸਿੰਘ ਜੀ

*-ਡਾ. ਰਾਜਵਿੰਦਰ ਸਿੰਘ 'ਜੋਗਾ'**

ਗੁਰ-ਇਤਿਹਾਸ ਆਪਣੇ-ਆਪ ਵਿਚ ਇੱਕ ਵਿਲੱਖਣ ਤੇ ਗੌਰਵਮਈ ਗਾਥਾਵਾਂ ਨਾਲ ਭਰਪੂਰ ਹੈ, ਉੱਥੇ ਸਿੱਖ ਇਤਿਹਾਸ ਵੀ ਅਦੁੱਤੀ ਤੇ ਬੇਮਿਸਾਲ ਕੁਰਬਾਨੀਆਂ ਅਤੇ ਸ਼ਹਾਦਤਾਂ ਨਾਲ ਸਿਰਜਿਆ ਹੋਇਆ ਹੈ। ਸਿੱਖ ਇਤਿਹਾਸ ਵਿਚ ਐਸੇ-ਐਸੇ ਮਹਾਨ ਯੋਧੇ, ਸੂਰਬੀਰ ਤੇ ਕੁਰਬਾਨੀ ਦੇ ਪੁੰਜ ਹੋਏ ਹਨ, ਜਿਨ੍ਹਾਂ ਨੇ ਸਮੁੱਚਾ ਜੀਵਨ ਹੀ ਪੰਥਕ ਸੇਵਾਵਾਂ ਲਈ ਅਰਪਨ ਕੀਤਾ। ਅਕਾਲੀ ਜੀ ਦੀ ਸ਼ਖ਼ਸੀਅਤ ਪ੍ਰਥਾਇ ਡਾ. ਸ਼ਮਸ਼ੇਰ ਸਿੰਘ ਲਿਖਦੇ ਹਨ ਕਿ— "ਅਕਾਲੀ ਫੂਲਾ ਸਿੰਘ ਦਸਮ ਪਾਤਿਸ਼ਾਹ ਹਜ਼ੂਰ ਵੱਲੋਂ ਸਿਰਜੇ ਅਕਾਲੀ ਬਾਗ਼ ਦਾ ਸੁੰਦਰ ਅਤੇ ਸੁਗੰਧੀ ਭਰਪੂਰ ਫੁੱਲ ਸਨ। ਇਹ ਅਦੁੱਤੀ ਸ਼ਖ਼ਸੀਅਤ 'ਹਮ ਲੇ ਜਾਨੋ ਪੰਥ ਉਚੇਰੇ' ਦੇ ਸਿਧਾਂਤ ਦੇ ਤਾਜ਼ਦਾਰ ਪੰਥ ਦੇ ਆਦਰਸ਼ਕ ਤੇ ਮਾਨਵੀ ਅਸੂਲਾਂ ਦੇ ਆਲਮ-ਬਰਦਾਰ, ਪੰਥਕ ਏਕਤਾ ਦੇ ਮੁਦਈ, ਸਮਾਨਤਾ ਦੇ ਉਪਾਸ਼ਕ, ਦੈਵੀ ਕਦਰਾਂ-ਕੀਮਤਾਂ ਦੇ ਸਮਰੱਥਕ ਅਤੇ ਸਿੱਖ ਜੀਵਨ-ਜਾਚ ਦੇ ਚਾਨਣ ਮੁਨਾਰੇ, ਸੰਤ-ਸਿਪਾਹੀ ਤੇ ਮਰਜੀਵੜੇ ਸਨ।" ਅਕਾਲੀ ਫੂਲਾ ਸਿੰਘ ਜੀ ਨੇ ਸਿੱਖ ਪੰਥ ਦੀਆਂ ਕਦਰਾਂ-ਕੀਮਤਾਂ ਤੇ ਰਹਿਤ ਵਿਚ ਪਰਪੱਕ ਰਹਿ ਕੇ ਖ਼ਾਲਸਾ ਰਾਜ ਦੇ ਵਿਸਥਾਰ ਵਿਚ ਅਹਿਮ ਭੂਮਿਕਾ ਨਿਭਾਈ।

ਕਿਸੇ ਵੀ ਰਾਜ-ਪ੍ਰਬੰਧ ਪਿੱਛੇ ਕਿਸੇ ਨਾ ਕਿਸੇ ਖਾਸ ਸ਼ਖ਼ਸੀਅਤ ਦਾ ਹੱਥ ਹੁੰਦਾ ਹੈ, ਚੰਗੇ ਰਾਜ-ਪ੍ਰਬੰਧ ਨੂੰ ਸਰਬੁਲੰਦੀਆਂ ਤਕ ਤਾਂ ਹੀ ਪਹੁੰਚਾਇਆ ਜਾ ਸਕਦਾ ਹੈ, ਜੇਕਰ ਸਮਰਪਿਤ ਭਾਵਨਾ ਤੇ ਦ੍ਰਿੜ੍ਹਤਾ ਨਾਲ ਕਾਰਜ ਕੀਤੇ ਜਾਣ। ਭਾਵੇਂ ਉਨ੍ਹਾਂ ਕੋਲ ਆਧੁਨਿਕ ਹਥਿਆਰ ਵੀ ਨਹੀਂ ਸਨ ਤੇ ਨਾ ਹੀ ਕਿਸੇ ਪ੍ਰਕਾਰ ਦੀ ਵਿਸ਼ੇਸ਼ ਜੰਗੀ ਸਿਖਲਾਈ ਹੀ ਪ੍ਰਾਪਤ ਕੀਤੀ ਹੋਈ ਸੀ। ਇਤਿਹਾਸ ਵਿਚ ਵਰਣਨ ਮਿਲਦਾ ਹੈ, ਕਿ ਜਦੋਂ ਭੰਗਾਣੀ ਦੀ ਜੰਗ ਹੋਈ ਤਾਂ ਮਹੰਤ ਕਿਰਪਾਲ ਚੰਦ ਜੀ ਨੇ ਆਪਣੇ ਕੁੱਤਕੇ (ਸੋਟੇ) ਨਾਲ ਹੀ ਹਯਾਤ ਖਾਨ ਮੁਗ਼ਲ ਜਰਨੈਲ ਨੂੰ ਸੋਧ ਦਿੱਤਾ ਸੀ। ਇਸੇ ਤਰ੍ਹਾਂ ਉੱਥੇ ਗੁਰੂ ਜੀ ਦੇ ਇੱਕ ਸ਼ਰਧਾਲੂ ਲਾਲ ਚੰਦ ਹਲਵਾਈ ਨੇ ਵੀ ਦੁਸ਼ਮਣਾਂ ਨੂੰ ਭਾਜੜਾਂ ਪਾ ਦਿੱਤੀਆਂ ਸਨ। ਇਤਿਹਾਸ ਵਿਚ ਜ਼ਿਕਰ ਮਿਲਦਾ ਹੈ, ਕਿ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਸਮੇਂ ਪਿੰਡਾਂ ਦੇ ਕਿਰਤੀ ਲੋਕਾਂ ਨੇ ਘਰਾਂ ਵਿੱਚੋਂ ਉੱਠ ਕੇ ਜਿਸ ਤਰ੍ਹਾਂ ਦਾ ਵੀ ਉਨ੍ਹਾਂ ਕੋਲ ਸੰਦ ਸੀ, ਲੈ ਕੇ ਬਾਬਾ ਜੀ ਦੀ ਫ਼ੌਜ ਵਿਚ ਆ ਰਲੇ ਸਨ। ਸਿੱਖ ਹਮੇਸ਼ਾ ਹੀ *'ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥'* ਦੇ ਮਹਾਂਵਾਕ ਅਨੁਸਾਰ ਲੜਦਾ ਤੇ ਸ਼ਹੀਦ ਹੁੰਦਾ ਆਇਆ

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ ਅਤੇ ਐਸੋ. ਸੰਪਾ., ਗੁਰਦੁਆਰਾ ਗਜ਼ਟ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੫੦੧੩੦੦੪੫੯*

ਹੈ, ਕਿਉਂਕਿ ਉਹ ਗੁਰੂ ਆਸ਼ੇ ਅਨੁਸਾਰ ਦੀਨ-ਧਰਮ, ਗਊ-ਗਰੀਬ ਤੇ ਮਜ਼ਲੂਮਾਂ ਦੀ ਰਾਖੀ ਲਈ ਲੜ ਕੇ ਮਰਨ ਨੂੰ ਵੀ ਪ੍ਰਭੂ ਦਾ ਦੁਆਰ ਹੀ ਸਮਝਦਾ ਹੈ। ਇਸੇ ਮਾਨਸਿਕਤਾ ਅਧੀਨ ਮੁੱਠੀ ਭਰ ਸਿੱਖ ਲੱਖਾਂ ਦੀ ਤਾਦਾਦ ਵਾਲੀ ਮੁਗ਼ਲ ਫ਼ੌਜ ਨਾਲ ਜੂਝਦੇ ਰਹੇ। ਮੁਗ਼ਲ ਹਕੂਮਤ ਨੇ ਸਿੱਖਿਅਤ ਤੇ ਵੱਡੀ ਗਿਣਤੀ ਦੀ ਫ਼ੌਜ ਦੇ ਸਹਾਰੇ ਖੇਤਰੀ ਪੱਖੋਂ ਭਾਵੇਂ ਬਹੁਤ ਵਿਸ਼ਾਲ ਰਾਜ ਕਾਇਮ ਕੀਤਾ ਪਰ ਉਹ ਜਨ-ਸਾਧਾਰਨ ਦੇ ਹਿੱਤਾਂ ਲਈ ਮੁਨਾਸਿਫ ਨਹੀਂ ਸੀ। ਜਿਸ ਕਰਕੇ ਪਰਜਾ ਸ਼ਾਸਨ ਕਾਲ ਤੋਂ ਨਾ-ਖੁਸ਼ ਹੀ ਰਹੀ। ਵਡੇਰਾ ਰਾਜ-ਪ੍ਰਬੰਧ ਬਣਦਿਆਂ ਜਾਂ ਬਣਾਉਂਦਿਆਂ ਉਮਰਾਂ ਲਗ ਜਾਂਦੀਆਂ ਹਨ ਪਰ ਇਸ ਨੂੰ ਖੇਰੂੰ-ਖੇਰੂੰ ਹੁੰਦਿਆਂ ਬਹੁਤਾ ਸਮਾਂ ਨਹੀਂ ਲਗਦਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਸ਼ੀਰਵਾਦ ਨਾਲ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ 'ਖ਼ਾਲਸਾ ਰਾਜ' ਸਥਾਪਿਤ ਕੀਤਾ। ਇਸ ਰਾਜ ਵਿਚ ਕੱਟੜਵਾਦੀ ਸੋਚ ਦੇ ਧਾਰਨੀ ਮੁਸਲਮਾਨਾਂ ਨੂੰ ਛੱਡ ਕੇ ਪਹਿਲੀ ਵਾਰ ਸਾਰੀ ਪਰਜਾ ਨੂੰ ਸੁੱਖ ਦਾ ਸਾਹ ਤੇ ਹੱਕ-ਹਕੂਕ ਦੀ ਗੱਲ ਕਰਨ ਦਾ ਮੌਕਾ ਮਿਲਿਆ। ਬਾਬਾ ਜੀ ਦੀ ਸ਼ਹਾਦਤ ਤੋਂ ਬਾਅਦ ਮੁਗ਼ਲੀਆ ਸਲਤਨਤ ਨੇ ਜਿੱਥੇ ਪਰਜਾ ਉੱਪਰ ਕਹਿਰ ਢਾਹੇ, ਉੱਥੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਵੀ ਕੋਈ ਕਸਰ ਬਾਕੀ ਨਹੀਂ ਛੱਡੀ। ਸਿੱਖਾਂ ਦੇ ਸਿਰਾਂ ਦੇ ਮੁੱਲ ਪਾਏ ਜਾਣ ਲੱਗੇ ਜਿਸ ਕਰਕੇ ਉਨ੍ਹਾਂ ਨੂੰ ਜੰਗਲ-ਬੇਲਿਆਂ ਵਿਚ ਜਾ ਕੇ ਆਪਣਾ ਜੀਵਨ ਬਸਰ ਕਰਨਾ ਪਿਆ। ਥੋੜੇ ਸਮੇਂ ਬਾਅਦ ਸਿੰਘਾਂ ਨੇ ਜਥੇ ਬਣਾ ਕੇ ਇਕੱਠੇ ਹੋ ਕੇ ਮਿਸਲਾਂ ਦੇ ਰੂਪ ਵਿਚ ਸੰਘਰਸ਼ ਜਾਰੀ ਕਰ ਦਿੱਤਾ। ਇਨ੍ਹਾਂ ਮਿਸਲਾਂ ਵਿੱਚੋਂ ਪੈਦਾ ਹੋਏ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ, ਜਿਨ੍ਹਾਂ ਨੇ ਸਿੱਖ ਮਿਸਲਾਂ ਨੂੰ ਸੰਯੁਕਤ ਕਰ ਕੇ 'ਖ਼ਾਲਸਾ ਰਾਜ' ਸਥਾਪਿਤ ਕੀਤਾ। ਇਸ ਰਾਜ ਵਿਚ ਦੀਨ-ਦੁਖੀਆਂ ਦੀ ਪੁਕਾਰ ਬਿਨਾਂ ਕਿਸੇ ਮਜ਼ਹਬੀ ਵਿਤਕਰੇ ਦੇ ਸੁਣੀ ਜਾਂਦੀ ਸੀ ਤੇ ਸਭ ਨੂੰ ਨਿਆਂ ਦਿੱਤਾ ਜਾਂਦਾ ਸੀ। ਇਹ ਸਾਰਾ ਕੁਝ ਮਹਾਰਾਜੇ ਨੂੰ ਸਿੱਖ ਕੌਮ ਦੇ ਕਈ ਮਹਾਨ ਯੋਧਿਆਂ, ਜਰਨੈਲਾਂ ਤੇ ਵਿਸ਼ੇਸ਼ ਸ਼ਖ਼ਸੀਅਤਾਂ ਦੇ ਸਹਿਯੋਗ ਸਦਕਾ ਸੀ। ਜਿੱਥੇ ਖ਼ਾਲਸਾ ਸਰਕਾਰ ਕੋਲ ਸਰਦਾਰ ਹਰੀ ਸਿੰਘ ਜੀ ਨਲਵਾ, ਸਰਦਾਰ ਸ਼ਾਮ ਸਿੰਘ ਜੀ ਅਟਾਰੀ ਆਦਿ ਵਰਗੇ ਮਹਾਨ ਜਰਨੈਲ ਸਨ, ਉੱਥੇ ਇਨ੍ਹਾਂ ਵਿੱਚੋਂ ਇੱਕ ਸਨ— ਅਕਾਲੀ ਫੂਲਾ ਸਿੰਘ ਜੀ, ਜਿਨ੍ਹਾਂ ਦੀ ਮਹਾਨ ਸ਼ਖ਼ਸੀਅਤ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਦੀ ਪਾਰਖੂ ਅੱਖ ਨੇ ਪਛਾਣ ਕੇ ਆਪਣੇ ਰਾਜ-ਪ੍ਰਬੰਧ ਦੀ ਉਸਾਰੀ ਹਿੱਤ ਲਾਇਆ।

ਸਮਕਾਲੀ ਇਤਿਹਾਸਕਾਰ ਸਈਯਦ ਵਹੀਦ-ਉ-ਦੀਨ ਅਕਾਲੀ ਫੂਲਾ ਸਿੰਘ ਜੀ ਦੇ ਵਿਅਕਤੀਤਵ ਬਾਰੇ ਲਿਖਦਾ ਹੈ ਕਿ— "ਇੱਕ ਵਿਅਕਤੀ ਵਜੋਂ ਬੜਾ ਬਹਾਦਰ ਤੇ ਕਾਬਲ ਸੈਨਿਕ ਸੀ। ਅਕਾਲੀ ਜਥੇ ਦੇ ਜਥੇਦਾਰ ਦੀ ਹੈਸੀਅਤ ਵਿਚ ਇੱਕ ਅਜਿਹੀ ਤਾਕਤ ਸੀ ਜਿਹੜੀ ਅਗਰ ਰਾਜ-ਪ੍ਰਬੰਧ ਦੇ ਕੰਮਾਂ ਵੱਲ ਨਾ ਲਾਈ ਜਾਂਦੀ ਤਾਂ ਇਹਦੀਆਂ ਨੀਂਹਾਂ ਪੋਲੀਆਂ ਕਰ ਦਿੰਦੀ।"

ਅਕਾਲੀ ਫੂਲਾ ਸਿੰਘ ਜੀ ਦਾ ਪਿਛੋਕੜ ਨਿਸ਼ਾਨ ਵਾਲੀਆ ਮਿਸਲ ਨਾਲ ਸੰਬੰਧ

ਰੱਖਦੇ ਸਰਦਾਰਾਂ ਵਿੱਚੋਂ ਸੀ। ਇਸ ਮਿਸਲ ਦੇ ਜਾਂਬਾਜ਼ ਤੇ ਸੂਰਬੀਰ ਯੋਧੇ ਸਰਦਾਰ ਈਸ਼ਰ ਸਿੰਘ ਜੀ, ਜੋ ਕਿ ਦੇਹਲਾ ਸੀਹਾਂ, ਥਾਣਾ ਮੂਣਕ, ਤਹਿਸੀਲ ਸੁਨਾਮ ਤੇ ਜ਼ਿਲ੍ਹਾ ਸੰਗਰੂਰ ਦੇ ਰਹਿਣ ਵਾਲੇ ਸਨ। ਇੱਥੇ ਹੀ ਇਸ ਸਰਦਾਰ ਦੇ ਘਰ ਮਾਤਾ ਹਰਿ ਕੌਰ ਦੀ ਕੁਖੋਂ ੧੪ ਜਨਵਰੀ, ੧੭੬੧ ਈ. ਨੂੰ ਬਾਲਕ ਫੂਲਾ ਸਿੰਘ ਜੀ ਦਾ ਜਨਮ ਹੋਇਆ। ਸਰਦਾਰ ਈਸ਼ਰ ਸਿੰਘ ਜੀ ਅਬਦਾਲੀ ਦੇ ਛੇਵੇਂ ਹਮਲੇ ਸਮੇਂ ਜੰਗ ਦੇ ਮੈਦਾਨ ਵਿਚ ਦੁਸ਼ਮਣ ਫ਼ੌਜਾਂ ਨਾਲ ਸਾਹਮਣੇ ਮੱਥੇ ਲੋਹਾ ਲੈਂਦੇ ਹੋਏ ਸਖ਼ਤ ਜ਼ਖ਼ਮੀ ਹੋ ਗਏ ਤੇ ਸਰਦਾਰ ਜੀ ਨੇ ਆਪਣਾ ਅੰਤਿਮ ਸਮਾਂ ਨੇੜੇ ਜਾਣ ਕੇ ਪਹਿਲਾਂ ਹੀ ਆਪਣੇ ਸਪੁੱਤਰ ਫੂਲਾ ਸਿੰਘ (ਜੋ ਕਿ ਲੱਗਭਗ ਇੱਕ ਸਾਲ ਦੇ ਸਨ) ਨੂੰ ਆਪਣੇ ਨਜ਼ਦੀਕੀ ਦੋਸਤ ਸ਼ਹੀਦਾਂ ਮਿਸਲ ਦੇ ਸਰਦਾਰ, ਬਾਬਾ ਨੈਣਾ ਸਿੰਘ (ਨਰੈਣ ਸਿੰਘ) ਜੀ ਨੂੰ ਬੇਨਤੀ ਕੀਤੀ ਕਿ ਬਾਲਕ 'ਤੇ ਰਹਿਮ ਭਰਿਆ ਹੱਥ ਰੱਖਣਾ ਤੇ ਇਸ ਨੂੰ ਸਿੱਖ ਕੌਮ ਦੀ ਸੇਵਾ ਵਾਸਤੇ ਤਿਆਰ ਕਰਨਾ। ਕੁਝ ਸਮੇਂ ਬਾਅਦ ਹੀ ਇਨ੍ਹਾਂ ਜ਼ਖ਼ਮਾਂ ਦੀ ਤਾਬ ਨਾ ਸਹਾਰਦੇ ਹੋਏ ਪ੍ਰਲੋਕ ਪਿਆਨਾ ਕਰ ਗਏ। ਬਾਬਾ ਨੈਣਾ ਸਿੰਘ ਜੀ ਨੇ ਆਪਣੀ ਦੇਖ-ਰੇਖ ਵਿਚ ਇਨ੍ਹਾਂ ਦਾ ਪਾਲਣ-ਪੋਸ਼ਣ ਕੀਤਾ।

ਕਿਸੇ ਬੱਚੇ ਦੇ ਜੀਵਨ ਵਿਚ ਮਾਂ ਦਾ ਬਹੁਤ ਵੱਡਾ ਯੋਗਦਾਨ ਹੁੰਦਾ ਹੈ, ਪਰ ਬਦਕਿਸਮਤੀ ਨੂੰ ਕੁਝ ਸਮੇਂ ਬਾਅਦ ਹੀ ਬਾਲਕ ਫੂਲਾ ਸਿੰਘ ਦੇ ਮਾਤਾ ਜੀ ਪੌੜੀ ਤੋਂ ਡਿੱਗ ਪਏ ਤੇ ਗੰਭੀਰ ਸੱਟਾਂ ਲੱਗਣ ਕਾਰਨ ਅਕਾਲ ਚਲਾਣਾ ਕਰ ਗਏ ਤੇ ਮਾਂ ਦਾ ਸਾਇਆ ਵੀ ਸਿਰ ਤੋਂ ਜਾਂਦਾ ਰਿਹਾ। ਅਕਾਲੀ ਜੀ ਨੂੰ ਪੂਰਨ ਤੌਰ 'ਤੇ ਬਾਬਾ ਨੈਣਾ ਸਿੰਘ ਜੀ ਨੇ ਹੀ ਮਾਂ ਅਤੇ ਬਾਪ ਦਾ ਪਿਆਰ ਦੇ ਕੇ ਪਰਵਰਿਸ਼ ਕੀਤੀ। ਬਾਬਾ ਨੈਣਾ ਸਿੰਘ ਜੀ ਸੰਤ ਸਿਪਾਹੀ ਅਤੇ ਗੁਰਬਾਣੀ ਰਸੀਆ ਸਨ, ਆਪ ਜੀ ਨੇ ਬਾਲਕ ਫੂਲਾ ਸਿੰਘ ਨੂੰ ਗੁਰਬਾਣੀ ਸੰਥਿਆ ਦੇਣੀ ਸ਼ੁਰੂ ਕੀਤੀ। ਜਿਵੇਂ- ਸਿਆਣੇ ਕਹਿੰਦੇ ਹਨ, ਕਿ 'ਜੈਸੀ ਸੰਗਤ, ਵੈਸੀ ਰੰਗਤ' ਭਾਵ ਜਿਸ ਤਰ੍ਹਾਂ ਦੇ ਮਾਹੌਲ ਵਿਚ ਬੱਚਾ ਰਹਿੰਦਾ ਹੈ ਉਸੇ ਤਰ੍ਹਾਂ ਦੀ ਜੀਵਨ-ਘਾੜਤ ਘੜੀ ਜਾਂਦੀ ਹੈ। ਥੋੜੇ ਸਮੇਂ ਵਿਚ ਹੀ ਫੂਲਾ ਸਿੰਘ ਨੇ ਨਿਤਨੇਮ ਦੀਆਂ ਬਾਣੀਆਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਕਰ ਲਈ ਤੇ ਨਾਲ-ਨਾਲ ਸ੍ਰੀ ਦਸਮ ਗ੍ਰੰਥ ਦੀ ਬਾਣੀ ਦਾ ਅਭਿਆਸ ਜਾਰੀ ਰੱਖਿਆ। ਸ਼ਸਤਰ ਵਿੱਦਿਆ ਵੀ ਨਾਲੋ-ਨਾਲ ਚਲਦੀ ਰਹੀ ਤੇ ਘੋੜ-ਅਸਵਾਰੀ ਵੀ ਕਮਾਲ ਦੀ ਸਿੱਖੀ, ਕਿਉਂਕਿ ਨੇਜਾ-ਬਾਜ਼ੀ ਤੇ ਘੋੜ ਸਵਾਰੀ ਦਾ ਇਨ੍ਹਾਂ ਨੂੰ ਅਥਾਹ ਸ਼ੌਕ ਸੀ। ਇਸ ਤਰ੍ਹਾਂ ਬਾਲਕ ਫੂਲਾ ਸਿੰਘ ਵਿਚ ਕੌਮੀ ਭਾਵਨਾਵਾਂ ਪ੍ਰਬਲ ਹੋਈਆਂ ਤੇ ਉਹ ਪੰਥਕ ਸੇਵਾਵਾਂ ਨੂੰ ਸਮਰਪਿਤ ਹੋ ਗਏ।

ਜਥੇਦਾਰ ਬਾਬਾ ਨੈਣਾ ਸਿੰਘ ਜੀ ਦੇ ਸੱਚਖੰਡ ਪਿਆਨੇ ਤੋਂ ਬਾਅਦ ਜਥੇ ਦੇ ਸਿੰਘਾਂ ਨੇ ਫੂਲਾ ਸਿੰਘ ਜੀ ਨੂੰ ਸਰਬਸੰਮਤੀ ਨਾਲ ਜਥੇਦਾਰ ਨੀਯਤ ਕਰ ਦਿੱਤਾ।

ਸਿੱਖਾਂ ਦੇ ਛੇਵੇਂ ਗੁਰੂ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪਿਤਾ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕੀਤੀ। ਉਪਰੰਤ ਮੀਰੀ-ਪੀਰੀ (ਇੱਕ ਧਾਰਮਿਕ ਤੇ ਦੂਜੀ ਰਾਜਨੀਤੀ) ਦੀਆਂ ਦੋ

ਕਿਰਪਾਨਾਂ ਧਾਰਨ ਕੀਤੀਆਂ। ਇਸ ਮਹਾਨ ਤਖ਼ਤ ਨੂੰ ਗੁਰੂ ਸਾਹਿਬ ਨੇ ਆਪ ਤੇ ਆਪਣੇ ਅਨਿੰਨ ਸਿੱਖ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਬਣਾਇਆ ਸੀ। ਇਸ ਦੇ ਪਹਿਲੇ ਜਥੇਦਾਰ ਭਾਈ ਗੁਰਦਾਸ ਜੀ ਸਨ, ਉਨ੍ਹਾਂ ਤੋਂ ਬਾਅਦ ਭਾਈ ਮਨੀ ਸਿੰਘ ਜੀ ਸ਼ਹੀਦ, ਜਥੇਦਾਰ ਦਰਬਾਰਾ ਸਿੰਘ ਜੀ, ਜਥੇਦਾਰ ਨਵਾਬ ਕਪੂਰ ਸਿੰਘ ਜੀ, ਜਥੇਦਾਰ ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਇਸ ਦੀਆਂ ਸੇਵਾਵਾਂ ਨਿਭਾਈਆਂ। ਇਨ੍ਹਾਂ ਤੋਂ ਬਾਅਦ ਜਥੇਦਾਰ ਅਕਾਲੀ ਫੂਲਾ ਸਿੰਘ ਜੀ ਨੇ ਸੇਵਾ ਕੀਤੀ। ਇਸ ਤੋਂ ਇਲਾਵਾ ਆਪ ਜੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਤੇ ਸ੍ਰੀ ਦਮਦਮਾ ਸਾਹਿਬ ਦੇ ਪਵਿੱਤਰ ਅਸਥਾਨਾਂ ਦੀਆਂ ਸੇਵਾਵਾਂ ਵੀ ਕਰਵਾਉਂਦੇ ਰਹੇ।

ਸ੍ਰੀ ਅੰਮ੍ਰਿਤਸਰ ਸਾਹਿਬ ਨਗਰੀ, ਵਿਚ ਤਕਰੀਬਨ ੧੯੦੦ ਈ. ਵਿਚ ਅਕਾਲੀ ਫੂਲਾ ਸਿੰਘ ਜੀ ਆਪਣੇ ਜਥੇ ਸਮੇਤ ਆ ਕੇ ਡੇਰਾ ਕੀਤਾ। (ਜਿੱਥੇ ਅੱਜਕਲ੍ਹ ਬੁਰਜ ਅਕਾਲੀ ਫੂਲਾ ਸਿੰਘ ਜੀ ਅਸਥਾਨ ਬਣਿਆ ਹੋਇਆ ਹੈ) ਸੰਨ ੧੯੦੨ ਈ. ਵਿਚ ਇਸ ਨਗਰੀ ਵਿਖੇ ਭੰਗੀਆਂ ਤੇ ਰਾਮਗੜ੍ਹੀਏ ਸਰਦਾਰਾਂ ਦਾ ਰਾਜ ਸੀ। ਇਸ ਨੂੰ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਆਪਣੇ ਰਾਜ ਅਧੀਨ ਕਰਨਾ ਚਾਹੁੰਦਾ ਸੀ। ਪਰ ਭੰਗੀਆਂ ਤੇ ਰਾਮਗੜ੍ਹੀਆਂ ਨੇ ਮਹਾਰਾਜੇ ਦੀਆਂ ਫ਼ੌਜਾਂ ਦਾ ਡੱਟ ਕੇ ਮੁਕਾਬਲਾ ਕਰਨ ਲਈ ਤਿਆਰੀ ਖਿੱਚੀ ਹੋਈ ਸੀ। ਇਨ੍ਹੀਂ ਦਿਨੀਂ ਬਾਬਾ ਫੂਲਾ ਸਿੰਘ ਜੀ ਅਕਾਲੀ ਆਪਣੇ ਜਥੇ ਸਮੇਤ ਇੱਥੇ ਹੀ ਸਨ। ਜਦੋਂ ਇਨ੍ਹਾਂ ਨੂੰ ਸਾਰੀ ਗੱਲਬਾਤ ਦਾ ਪਤਾ ਲੱਗਾ ਕਿ ਭਾਈ-ਭਾਈ ਆਪਸ ਵਿਚ ਲੜਨਗੇ ਤਾਂ ਬਾਬਾ ਜੀ ਨੇ ਬੜੀ ਸਿਆਣਪ ਨਾਲ ਦੋਵੇਂ ਧਿਰਾਂ ਵਿਚ ਮੋਹਰੀ ਹੋ ਕੇ ਨਾ ਲੜਨ ਦਾ ਫੈਸਲਾ ਕਰਵਾ ਦਿੱਤਾ। ਸ੍ਰੀ ਅੰਮ੍ਰਿਤਸਰ ਸਾਹਿਬ ਦਾ ਪ੍ਰਬੰਧ 'ਖ਼ਾਲਸਾ ਰਾਜ' ਅਰਥਾਤ ਮਹਾਰਾਜਾ ਰਣਜੀਤ ਸਿੰਘ ਦੇ ਅਧੀਨ ਲੈ ਆਂਦਾ ਅਤੇ ਇਨ੍ਹਾਂ ਭੰਗੀ ਤੇ ਰਾਮਗੜ੍ਹੀਏ ਸਰਦਾਰਾਂ ਨੂੰ ਉਨ੍ਹਾਂ ਦੀ ਸ਼ਾਨ ਦੇ ਮੁਤਾਬਿਕ ਜਗੀਰਾਂ ਦਿਵਾ ਦਿੱਤੀਆਂ। ਇਸ ਤਰ੍ਹਾਂ ਕਰਨ ਨਾਲ ਵੱਡਾ ਪੰਥਕ ਨੁਕਸਾਨ ਹੋਣੋਂ ਟਲ ਗਿਆ। ਬਾਬਾ ਜੀ ਦਾ ਇਹ ਸਿਆਣਪ ਭਰਿਆ ਫੈਸਲਾ ਕਰਵਾਉਣ ਨਾਲ ਪੰਥ ਵਿਚ ਬਹੁਤ ਸਤਿਕਾਰ ਤੇ ਮਾਣ ਵਧਿਆ, ਖਾਸ ਕਰਕੇ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਆਪ ਜੀ ਦੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੋਏ, ਮਹਾਰਾਜੇ ਨਾਲ ਇਨ੍ਹਾਂ ਦਾ ਬਹੁਤ ਗੂੜ੍ਹਾ ਪਿਆਰ ਪੈ ਗਿਆ। ਇਸ ਮਿਲਣੀ ਤੋਂ ਬਾਅਦ ਖ਼ਾਲਸਾ ਫ਼ੌਜ ਦੀ ਕੋਈ ਵੀ ਅਜਿਹੀ ਲੜਾਈ ਨਹੀਂ, ਜਿਸ ਵਿਚ ਅਕਾਲੀ ਫੂਲਾ ਸਿੰਘ ਜੀ ਤੇ ਉਨ੍ਹਾਂ ਦੇ ਜਥੇ ਨੇ ਭਾਗ ਨਾ ਲਿਆ ਹੋਵੇ। ਇਸ ਵਿਚ ਵੀ ਕੋਈ ਅਤਿਕਥਨੀ ਨਹੀਂ, ਜੇਕਰ ਕਹਿ ਲਿਆ ਜਾਵੇ ਕਿ ਇਨ੍ਹਾਂ ਦੋਵਾਂ ਦੇ ਮੇਲ-ਮਿਲਾਪ ਤੋਂ ਬਾਅਦ ਮਹਾਰਾਜੇ ਦੀ ਕੋਈ ਐਸੀ ਵੱਡੀ ਜੰਗ ਜਾਂ ਮੁਹਿੰਮ ਨਹੀਂ, ਜੋ ਅਕਾਲੀ ਜੀ ਦੇ ਸਹਿਯੋਗ ਤੋਂ ਬਿਨਾਂ ਜਿੱਤੀ ਜਾਂ ਪੂਰੀ ਹੋਈ ਹੋਵੇ।

ਅਕਾਲੀ ਫੂਲਾ ਸਿੰਘ ਜੀ ਨੇ ਕਿਸੇ 'ਤੇ ਬੇਲੋੜਾ ਹਮਲਾ ਨਹੀਂ ਕੀਤਾ। ਜਿਸ ਹਾਕਮ ਵੱਲੋਂ ਪਰਜਾ ਨੂੰ ਤੰਗ-ਪ੍ਰੇਸ਼ਾਨ ਕੀਤਾ ਜਾਂਦਾ ਸੀ ਉਸ ਨੂੰ ਵੀ ਪਰਜਾ ਦੀ ਬੇਨਤੀ 'ਤੇ ਸੋਧਿਆ

ਜਾਂ ਸਜ਼ਾਵਾਂ ਦਿੱਤੀਆਂ ਸਨ। ਇਸ ਬਾਰੇ ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ ਜੀ ਇੱਕ ਥਾਂ ਲਿਖਦੇ ਹਨ ਕਿ— "ਅਕਾਲੀ ਜੀ ਨੇ ਹਾਕਮ ਅਹਿਮਦ ਖਾਨ ਨੂੰ ਸਜ਼ਾ ਦੇਣ ਲਈ ਚੜ੍ਹਾਈ ਕੀਤੀ, ਕਿਉਂਕਿ ਇਸ ਦੀ ਰੱਯਤ ਇਸ ਦੇ ਹੱਥੋਂ ਬਹੁਤ ਤੰਗ ਸੀ। ਇਸ ਦੀਆਂ ਅਨੀਤੀਆਂ ਇੰਨੀਆਂ ਵਧੀਆਂ ਹੋਈਆਂ ਸਨ ਕਿ ਇਸ ਦੇ ਇਲਾਕੇ ਦਾ ਕੋਈ ਬੰਦਾ ਭੀ ਆਪਣੀ ਜਾਨ ਤੇ ਮਾਲ ਨੂੰ ਆਪਣਾ ਨਹੀਂ ਸੀ ਸਮਝਦਾ, ਵਿਸ਼ੇਸ਼ ਕਰਕੇ ਹਿੰਦੂਆਂ ਲਈ, ਜਿਹੜੇ ਉਸ ਸਮੇਂ ਬੜੇ ਹੀ ਦੀਨ ਤੇ ਆਤੁਰ ਹੋਏ ਹੋਏ ਸਨ ਇਹ ਨਿਰਾ ਜਮ ਦਾ ਰੂਪ ਸੀ। ਸੈਂਕੜੇ ਪਤਵੰਤੇ ਮਹਾਜਨਾਂ ਦੇ ਘਰ ਇਸ ਨੇ ਉਜਾੜੇ ਸਨ ਤੇ ਕਈਆਂ ਬੰਦੀਆਂ ਦੇ ਗਲਾਂ 'ਤੇ ਇਸ ਦੀ ਬੇਤਰਸ ਛੁਰੀ ਫਿਰ ਚੁੱਕੀ ਸੀ। ਮਹਾਰਾਜਾ ਸਾਹਿਬ ਜਦ ਖਾਨਗੜ੍ਹ ਪਹੁੰਚੇ ਤਾਂ ਸੈਂਕੜੇ ਵਿਧਵਾਵਾਂ ਤੇ ਬੇਗਿਣਤ ਯਤੀਮਾਂ ਨੇ ਆ ਕੇ ਆਪਣੇ ਤਰ੍ਹਾਂ-ਤਰ੍ਹਾਂ ਦੇ ਦੁੱਖ ਪ੍ਰਗਟ ਕੀਤੇ, ਇਹ ਨਜ਼ਾਰਾ ਅਤੀ ਦਿਲ-ਚੀਰਵਾਂ ਸੀ। ਮਹਾਰਾਜਾ ਸਾਹਿਬ ਨੇ ਅਕਾਲੀ ਫੂਲਾ ਸਿੰਘ ਜੀ ਨੂੰ ਅਹਿਮਦ ਖਾਨ ਹਾਕਮ ਝੰਗ ਨੂੰ ਉਸ ਦੇ ਕੀਤੇ ਦੀ ਸਜ਼ਾ ਦੇਣ ਲਈ ਓਧਰ ਤੋਰਿਆ। ਅਕਾਲੀ ਜੀ ਨੇ ਆਉਂਦੇ ਸਾਰ ਪੈਂਦੇ ਹੱਥੀਂ ਝੰਗ ਦਾ ਕਿਲ੍ਹਾ ਘੇਰ ਲਿਆ ਤੇ ਇੱਕ ਛੋਟੀ ਜਿਹੀ ਲੜਾਈ ਦੇ ਬਾਅਦ ਇੱਕ ਧਾਵੇ ਨਾਲ ਅਹਿਮਦ ਖਾਨ ਨੂੰ ਕੈਦ ਕਰਕੇ ਲਾਹੌਰ ਭਿਜਵਾ ਦਿੱਤਾ ਤੇ ਇਸ ਦਾ ਸਾਰਾ ਇਲਾਕਾ ਜੋ ਚਾਰ ਲੱਖ ਸਾਲਾਨਾ ਮਾਲੀਏ ਦਾ ਸੀ, ਖ਼ਾਲਸਾ ਰਾਜ ਨਾਲ ਮਿਲਾ ਲਿਆ।'

ਇਸ ਤਰ੍ਹਾਂ ਬਾਬਾ ਜੀ ਦਾ ਨਾਂ ਖ਼ਾਲਸਾ ਰਾਜ ਦੀ ਫ਼ੌਜ ਵਿਚ ਵਿਸ਼ੇਸ਼ ਰੂਪ ਵਿਚ ਬੋਲਣ ਲੱਗਾ। ਅਕਾਲੀ ਫੂਲਾ ਸਿੰਘ ਜੀ ਦੀ ਸ਼ਮੂਲੀਅਤ ਨਾਲ ਕਸੂਰ, ਅਟਕ, ਮੁਲਤਾਨ, ਕਸ਼ਮੀਰ ਤੇ ਨੌਸ਼ਹਿਰਾ ਅਤੇ ਹੋਰ ਛੋਟੀਆਂ ਤੇ ਵੱਡੀਆਂ ਕਈ ਲੜਾਈਆਂ ਲੜੀਆਂ ਤੇ ਜਿੱਤੀਆਂ। ਇੱਥੇ ਨੌਸ਼ਹਿਰੇ ਦੀ ਜੰਗ ਦਾ ਖਾਸ ਜ਼ਿਕਰ ਕਰਨਾ ਬਣਦਾ ਹੈ, ਕਿਉਂਕਿ ਇਹ ਅਕਾਲੀ ਜੀ ਦੀ ਆਖਰੀ ਫ਼ਤਿਹ ਦੀ ਜੰਗ ਸੀ। ਇਸ ਵਿਚ ਹੀ ਅਕਾਲੀ ਜੀ ਨੇ ਅਣਖ ਤੇ ਗ਼ੈਰਤ ਲਈ ਦੁਸ਼ਮਣ ਫ਼ੌਜਾਂ ਦੇ ਮੁਕਾਬਲੇ ਘੱਟ ਗਿਣਤੀ ਵਿਚ ਸਿੱਖਾਂ ਵੱਲੋਂ ਲੜ ਕੇ ਸ਼ਹਾਦਤ ਦਾ ਜਾਮ ਪੀਤਾ।

ਨੌਸ਼ਹਿਰੇ ਦੇ ਸਥਾਨ 'ਤੇ (ਜੋ ਹੁਣ ਪਾਕਿਸਤਾਨ ਵਿਚ ਸਥਿਤ ਹੈ) ਮੁਗ਼ਲ ਹਾਕਮ ਮੁਹੰਮਦ ਖਾਨ ਆਪਣੀਆਂ ਪਠਾਣ ਫ਼ੌਜਾਂ ਤੇ ਗਾਜ਼ੀਆਂ ਨੂੰ ਵੱਡੀ ਗਿਣਤੀ ਵਿਚ ਇਕੱਤਰ ਕਰ ਕੇ ਜੰਗ ਕਰਨ ਲਈ ਆ ਗਿਆ। ਇਧਰ ਖ਼ਾਲਸਾ ਫ਼ੌਜਾਂ ਵੀ ਤਿਆਰ-ਬਰ-ਤਿਆਰ ਸਨ। ਮਹਾਰਾਜਾ ਰਣਜੀਤ ਸਿੰਘ ਤੇ ਹੋਰ ਜਰਨੈਲ ਜੰਗ ਦੇ ਪੈਂਤੜੇ ਦੀਆਂ ਵਿਉਂਤਾਂ ਬਣਾ ਰਹੇ ਸਨ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅਰਦਾਸ ਕਰ ਕੇ ਜੰਗ ਸ਼ੁਰੂ ਕਰਨ ਦੀ ਆਗਿਆ ਮੰਗੀ ਗਈ। ਵੱਖ-ਵੱਖ ਜਥੇ ਦੁਸ਼ਮਣ ਫ਼ੌਜਾਂ ਵੱਲ ਕੂਚ ਕਰਨ ਲੱਗੇ। ਅਕਾਲੀ ਫੂਲਾ ਸਿੰਘ ਜੀ ਨੇ ਵੀ ਜਥੇ ਸਮੇਤ ਚਾਲੇ ਪਾ ਦਿੱਤੇ ਸਨ। ਇੰਨੇ ਨੂੰ ਪਿੱਛੋਂ ਇੱਕ ਸੂਹੀਏ ਨੇ ਆ ਕੇ ਮਹਾਰਾਜਾ ਸਾਹਿਬ ਨੂੰ ਖਬਰ ਦਿੱਤੀ, ਕਿ ਸਾਨੂੰ ਪਿੱਛੋਂ ਹੋਰ ਸਹਾਇਤਾ ਆ ਰਹੀ ਹੈ, ਤਾਂ ਮਹਾਰਾਜੇ ਨੇ ਆਪਣੇ

ਜਰਨੈਲਾਂ ਨੂੰ ਆਖਿਆ ਕਿ ਅਜੇ ਜੰਗ ਸ਼ੁਰੂ ਕਰਨ ਤੋਂ ਰੋਕ ਲਈ ਜਾਵੇ, ਕਿਉਂਕਿ ਪਿੱਛੋਂ ਹੋਰ ਮਦਦ ਆ ਰਹੀ ਹੈ, ਇਸ ਲਈ ਸਾਨੂੰ ਕੁਝ ਸਮਾਂ ਰੁੱਕ ਜਾਣਾ ਚਾਹੀਦਾ ਹੈ। ਇਸ ਸੰਬੰਧੀ 'ਫ਼ਤਹਿਨਾਮਾ ਗੁਰੂ ਖ਼ਾਲਸਾ ਜੀ ਕਾ' ਵਿਚ ਗਣੇਸ਼ ਦਾਸ ਲਿਖਦਾ ਹੈ :

*'ਕਹਿ ਪਠਿਓ ਸਰਕਾਰ, ਘੜੀ ਏਕ ਧੀਰ ਧਾਰ,*
*ਫੂਲਾ ਸਿੰਘ ਕਹੇ ਅਬ, ਧੀਰ ਸਮਾ ਨਾਹਿ,*
*ਤੁਮ ਆਇਸ ਜੁ ਚਹੇਂ, ਧਾਰ ਮਨ ਮੈ ਰਿਸਾਇਓ ਹੈ!'*

ਉਕਤ ਅਨੁਸਾਰ ਅਕਾਲੀ ਜੀ ਨੇ ਮਹਾਰਾਜੇ ਨੂੰ ਵਾਪਸ ਸੰਦੇਸ਼ਾ ਭੇਜਿਆ, ਕਿ ਖ਼ਾਲਸੇ ਨੇ ਅਰਦਾਸਾ ਸੋਧ ਦਿੱਤਾ ਹੈ, ਹੁਣ ਜੰਗ ਸ਼ੁਰੂ ਹੋਣ ਤੋਂ ਰੋਕੀ ਨਹੀਂ ਜਾ ਸਕਦੀ। ਅਕਾਲੀ ਜਥਾ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਤੇ ਨਾਹਰਿਆਂ ਨਾਲ ਅਸਮਾਨ ਗੁੰਜਾਉਂਦਾ ਅੱਗੇ ਵੱਧਦਾ ਜਾ ਰਿਹਾ ਸੀ। ਸੰਦੇਸ਼ੇ ਦਾ ਜਵਾਬ ਮਹਾਰਾਜਾ ਕੋਲ ਪਹੁੰਚ ਗਿਆ। ਖ਼ਾਲਸਾ ਸਰਕਾਰ ਤਾਂ ਪਹਿਲਾਂ ਹੀ ਇਨ੍ਹਾਂ ਦੇ ਸੁਭਾਅ ਤੋਂ ਵਾਕਫ ਸੀ। ਇਸ ਲਈ ਉਨ੍ਹਾਂ ਨੇ ਵੀ ਛੇਤੀ ਨਾਲ ਹੀ ਸਾਰੀ ਖ਼ਾਲਸਾ ਫ਼ੌਜ ਨੂੰ ਅਕਾਲੀ ਜਥਿਆਂ ਦੀ ਮਦਦ ਕਰਨ ਦਾ ਹੁਕਮ ਦੇ ਦਿੱਤਾ। ਨੌਸ਼ਹਿਰੇ ਦੇ ਸਥਾਨ 'ਤੇ ਗਹਿ-ਗੱਚ ਲੜਾਈ ਸ਼ੁਰੂ ਹੋ ਗਈ।

ਅਕਾਲੀ ਫੂਲਾ ਸਿੰਘ ਜਥੇ ਸਮੇਤ ਦੁਸ਼ਮਣਾਂ ਨੂੰ ਲਿਤਾੜਦੇ ਹੋਏ, ਉਨ੍ਹਾਂ ਦੇ ਮੋਰਚਿਆਂ ਵਿਚ ਜਾ ਵੜੇ, ਜਾਂਦਿਆਂ ਹੀ ਦੁਸ਼ਮਣ ਫ਼ੌਜਾਂ 'ਤੇ ਟੁੱਟ ਪਏ ਤੇ ਆਪਸ ਵਿਚ ਗੁੱਥਮ-ਗੁੱਥਾ ਹੋ ਗਏ। ਤਲਵਾਰਾਂ ਲਿਸ਼ਕਦੀਆਂ, ਬਰਛੇ-ਨੇਜੇ ਚੱਲਦੇ ਤੇ ਤੀਰਾਂ ਦੀ ਬਰਸਾਤ ਹੋਣ ਲੱਗੀ। ਹਰ ਕੋਈ ਆਪਣੇ ਵਿਤ ਤੋਂ ਵੱਧ ਕੇ ਵਾਰ ਕਰ ਰਿਹਾ ਸੀ। ਗਾਜ਼ੀਆਂ ਦੀ ਫ਼ੌਜ ਪੂਰਾ ਤਾਣ ਲਾ ਰਹੀ ਸੀ ਪਰ ਮਰਜੀਵੜਿਆਂ ਅੱਗੇ ਭਾੜੇ ਦੇ ਸਿਪਾਹੀਆਂ ਦਾ ਕੀ ਜ਼ੋਰ ਸੀ? ਇੰਨੇ ਨੂੰ ਦੁਸ਼ਮਣ ਫ਼ੌਜਾਂ ਵੱਲੋਂ ਇੱਕ ਅਜਿਹੀ ਗੋਲੀ ਆਈ ਜਿਹੜੀ ਅਕਾਲੀ ਜੀ ਦੀ ਖੱਬੀ ਲੱਤ ਨੂੰ ਲੱਗ ਕੇ ਘੋੜੇ ਦੇ ਪੇਟ ਵਿਚ ਜਾ ਵੱਜੀ ਅਤੇ ਘੋੜਾ ਉਸੇ ਸਮੇਂ ਮਰ ਗਿਆ। ਬਾਬਾ ਜੀ ਨੇ ਆਪਣੇ ਸਾਥੀ ਨੂੰ ਹੁਕਮ ਦਿੱਤਾ, ਕਿ ਹਾਥੀ ਅੱਗੇ ਲੈ ਆਓ। ਝੱਟ ਆਪ ਹਾਥੀ ਦੀ ਜੰਗੀ ਅੰਬਾਰੀ ਵਿਚ ਜਾ ਸਜੇ, ਜੋ ਨਾਲ-ਨਾਲ ਚੱਲ ਰਿਹਾ ਸੀ। ਬਾਬਾ ਜੀ ਜੈਕਾਰੇ ਗਜਾਉਂਦੇ ਆਪਣੇ ਜਥੇ ਦਾ ਹੌਂਸਲਾ ਵਧਾ ਰਹੇ ਸਨ। ਸ਼ਹਿਜ਼ਾਦਾ ਖੜਕ ਸਿੰਘ ਦਾ ਜਥਾ ਵੀ ਵੈਰੀਆਂ ਨੂੰ ਚੀਰਦਾ ਹੋਇਆ ਅਕਾਲੀ ਜਥੇ ਨਾਲ ਆ ਰਲਿਆ। ਅਫ਼ਗਾਨ ਸਿਪਾਹੀ ਵੀ ਆਪਣੇ ਬਹਾਦਰ ਜਰਨੈਲਾਂ ਦੀ ਅਗਵਾਈ ਵਿਚ ਖ਼ਾਲਸਾ ਫ਼ੌਜ ਉਪਰ ਵੱਧ-ਵੱਧ ਪੈਂਦੇ ਸਨ, ਪਰ ਅਕਾਲ ਪੁਰਖ ਕੀ ਫ਼ੌਜ ਨੂੰ ਕੌਣ ਠੱਲ ਸਕਦਾ ਸੀ? ਖ਼ਾਲਸੇ ਦਾ ਅਮਿਟ ਜੋਸ਼ ਤੇ ਅਕਾਲੀਆਂ ਦੀ ਕਾਲ ਰੂਪ ਸ਼ਮਸ਼ੀਰ ਅੱਗੇ ਉਨ੍ਹਾਂ ਦੇ ਪੈਰ ਜੰਗ ਦੇ ਮੈਦਾਨ ਵਿੱਚੋਂ ਉਖੜ ਰਹੇ ਸਨ ਤੇ ਬਾਜੀ ਖ਼ਾਲਸੇ ਦੇ ਹੱਥ ਜਾ ਰਹੀ ਸੀ। ਹੁਣ ਖ਼ਾਲਸੇ ਦਾ ਅਜਿਹਾ ਜਾਹ-ਓ-ਜਲਾਲ ਦੇਖ ਗਾਜ਼ੀਆਂ ਵਿਚ ਭਾਜੜਾਂ ਪੈ ਗਈਆਂ ਸਨ। ਇੰਨੇ ਨੂੰ ਇੱਕ ਵੱਡੇ ਪੱਥਰ ਦੀ ਆੜ ਵਿਚ ਬੈਠੇ ਜ਼ਹਾਦੀ ਨੌਰੇਜ਼ ਖਾਨ ਖਟਕ ਨੇ ਆਪਣੀ ਕਾਰਬੀਨ ਨਾਲ ਅਕਾਲੀ ਫੂਲਾ ਸਿੰਘ

ਉੱਪਰ ਗੋਲੀ ਦਾਗ਼ ਦਿੱਤੀ। ਇਸ ਵਿਚ ਕਈ ਗੋਲੀਆਂ ਸਨ, ਜਿਨ੍ਹਾਂ ਵਿੱਚੋਂ ਕੁਝ ਹਾਥੀ ਦੇ ਮਹਾਵਤ ਨੂੰ ਤੇ ਇੱਕ ਅੰਬਾਰੀ ਨੂੰ ਵਿੰਨ੍ਹਦੀ ਹੋਈ ਬਾਬਾ ਫੂਲਾ ਸਿੰਘ ਜੀ ਦੀ ਛਾਤੀ ਵਿਚ ਜਾ ਵੱਜੀ। ਇਸ ਬਾਰੇ ਕਵੀ ਗਣੇਸ਼ ਦਾਸ ਲਿਖਦਾ ਹੈ :

*ਜੰਜਾਇਲ ਸੁ ਪਠਾਣ ਲੈ, ਮਾਰੀ ਗੋਲੀ ਆਇ।*
*ਲਾਗੀ ਵਖੀ ਭੇਦ ਕੀ, ਤਣਕ ਮੂਰਛਾ ਖਾਇ।'*

ਆਪ ਜੀ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ। ਇਸ ਸਮੇਂ ਸਿੱਖ ਜਰਨੈਲ ਮਹਾਂ ਸਿੰਘ ਨੇ, ਜੋ ਆਪਦੇ ਨੇੜੇ ਹੀ ਸਨ, ਆਪਣੇ ਇੱਕੋ ਵਾਰ ਨਾਲ ਉਸ ਗਾਜ਼ੀ ਨੂੰ ਉੱਥੇ ਹੀ ਝਟਕਾ ਦਿੱਤਾ। ਅਕਾਲੀ ਫੂਲਾ ਸਿੰਘ ਜੀ ਗੋਲੀਆਂ ਨਾਲ ਜ਼ਖ਼ਮੀ ਹੋਏ ਹਾਥੀ ਉੱਪਰ ਹੀ ਨਿਢਾਲ ਹੋ ਗਏ। ਸਿੰਘਾਂ ਨੂੰ ਜਦੋਂ ਅਕਾਲੀ ਜੀ ਦੇ ਗੋਲੀਆਂ ਲੱਗਣ ਦਾ ਪਤਾ ਲੱਗਿਆ, ਤਾਂ ਉਨ੍ਹਾਂ ਨੇ ਛੇਤੀ ਨਾਲ ਹਾਥੀ ਨੂੰ ਹੇਠਾਂ ਬੈਠਾਇਆ, ਤਾਂ ਦੇਖਿਆ ਕਿ ਬਾਬਾ ਜੀ ਦੇ ਭੌਰ ਨੇ ਉਡਾਰੀ ਮਾਰ ਦਿੱਤੀ ਸੀ। ਇਸ ਹਿਰਦੇ-ਵੇਦਕ ਖ਼ਬਰ ਦਾ ਜਦੋਂ ਮਹਾਰਾਜਾ ਰਣਜੀਤ ਸਿੰਘ ਨੂੰ ਪਤਾ ਲੱਗਿਆ ਤਾਂ ਉਨ੍ਹਾਂ ਨੂੰ ਬੇਹੱਦ ਦੁੱਖ ਹੋਇਆ, ਕਿਉਂਕਿ ਇਹ ਯੋਧਾ ਮਹਾਰਾਜੇ ਨੂੰ ਔਖੀਆਂ ਘੜੀਆਂ ਵਿਚ ਮਸ਼ਵਰੇ ਦੇਣ ਵਾਲਾ ਹੀ ਨਹੀਂ ਸੀ, ਬਲਕਿ ਰਣਤੱਤੇ ਵਿੱਚ ਮੋਹਰੀ ਹੋ ਕੇ ਜੂਝਣ ਵਾਲਾ ਸੀ। ਇਨ੍ਹਾਂ ਦੀ ਸ਼ਹੀਦੀ ਪ੍ਰਥਾਇ ਮਹਾਰਾਜੇ ਦਾ ਪ੍ਰਤੀਕਰਮ ਕਵੀ ਗਣੇਸ਼ ਦਾਸ ਇੰਝ ਬਿਆਨ ਕਰਦਾ ਹੈ :

*ਫੂਲਾ ਸਿੰਘ ਜਬ ਮਾਰਿਓ ਸੁਣੀ ਸਾਰ ਸਰਕਾਰ।*
*ਐਸੋ ਸਿੰਘ ਮਹਾਂਬਲੀ, ਬਿਰਲਾ ਹਮ ਦਰਬਾਰ।*

ਇਸ ਦੇ ਨਾਲ ਹੀ ਇਸ ਗਮਗੀਨ ਮਹੌਲ ਬਾਰੇ ਸਮਕਾਲੀ ਕਵੀ ਹਾਕਮ ਸਿੰਘ 'ਦਰਵੇਸ਼' ਦੇ ਸ਼ਬਦ ਹਨ :

*ਗਾਫ-ਗਮ ਕੀਤੋ ਬਾਦਸ਼ਾਹ ਸੁਣ ਕੇ, ਫੂਲਾ ਸਿੰਘ ਸ਼ਹੀਦ ਜਾ ਹੋਇਆ ਸੁਣਿਆ।*
*ਅੱਖੀਂ ਰੋਮਦੇ ਦੀ ਹੰਝੂ ਭਰਿਓ ਸਾਫਾ, ਮੱਥਾ ਲਾਇ ਅੰਗੂਠੇ ਦੇ ਨਾਲ ਧੁਣਿਆ।*
*ਕਹਿੰਦਾ ਖ਼ਾਲਸਾ ਜੀ ਤੁਰਕਾਂ ਕਾਫਰਾਂ ਨੇ, ਮੇਰਾ ਕੱਢ ਖਜ਼ਾਨਿਓ ਲਾਲ ਚੁਣਿਆ।*

ਸੋ ੧੪ ਮਾਰਚ, ਸੰਨ ੧੮੨੩ ਈ. ਨੂੰ ਅਕਾਲੀ ਫੂਲਾ ਸਿੰਘ ਜੀ ਨੇ ਸ਼ਹੀਦੀ ਪਾਈ। ਇਸ ਮਹਾਨ ਯੋਧੇ ਨੇ ਕੌਮ ਦੀ ਖਾਤਰ ਆਪਣਾ ਸਾਰਾ ਜੀਵਨ ਲਾਇਆ। ਆਪ ਜੀ ਦੀ ਸ਼ਹੀਦੀ ਨੇ ਸਿੱਖ ਇਤਿਹਾਸ ਵਿਚ ਇੱਕ ਨਵਾਂ ਅਧਿਆਇ ਜੋੜ ਦਿੱਤਾ, ਕਿ ਅਰਦਾਸ ਕਰਨ ਉਪਰੰਤ ਸਿੱਖ ਕਦੇ ਵੀ ਪਿੱਛੇ ਨਹੀਂ ਹੱਟਦਾ, ਸਾਹਮਣੇ ਚਾਹੇ ਕਿੰਨਾ ਵੀ ਬਿਖੜਾ ਪੈਂਡਾ ਜਾਂ ਮੁਸ਼ਕਲ ਹੋਵੇ। ਜਿਹੜਾ ਗੁਰਬਾਣੀ ਨੂੰ ਜਪਦਾ ਹੈ, ਉਹ ਨਾ ਕਿਸੇ ਨੂੰ ਡਰਾਉਂਦਾ ਹੈ ਤੇ ਨਾ ਹੀ ਕਿਸੇ ਤੋਂ ਡਰਦਾ ਹੈ, ਬਲਕਿ ਕਿਸੇ ਵੀ ਪ੍ਰਕਾਰ ਦੇ ਡਰ ਜਾਂ ਭੈ ਤੋਂ ਹਰ ਸਮੇਂ ਮੁਕਤ ਹੁੰਦਾ ਹੈ। ਉਹ ਹਮੇਸ਼ਾ ਪਰਉਪਕਾਰੀ ਬਿਰਤੀ ਨਾਲ ਸਰਬੱਤ ਦਾ ਭਲਾ ਲੋਚਦਾ ਹੈ। ਇਸੀ ਤਰ੍ਹਾਂ ਦੀ ਸ਼ਖ਼ਸੀਅਤ ਦੇ ਮਾਲਕ ਸਨ ਜਥੇਦਾਰ ਅਕਾਲੀ ਫੂਲਾ ਸਿੰਘ ਜੀ। ਉਨ੍ਹਾਂ ਦੇ ਦੋ ਸੌ ਸਾਲਾ ਸ਼ਹੀਦੀ ਦਿਹਾੜੇ ਨੂੰ ਪ੍ਰਣਾਮ। ■

# ਗੁਰਮਤੇ ਦੀ ਪਵਿੱਤਰਤਾ ਨੂੰ ਅਟੱਲ ਰੱਖਣ ਵਾਲਾ ਸ਼ਹੀਦ: ਅਕਾਲੀ ਫੂਲਾ ਸਿੰਘ

*-ਡਾ. ਗੁਰਪ੍ਰੀਤ ਸਿੰਘ**

ਅਕਾਲੀ ਹਮੇਸ਼ਾ ਗੁਰੂ ਦੇ ਭਾਣੇ 'ਚ ਅਭੇਦ, ਹੁਕਮੀ ਰਜ਼ਾ ਵਿਚ ਰਹਿਣ ਵਾਲੇ, ਮਰਨ ਤੋਂ ਸਦਾ ਨਿਸੰਗ ਅਤੇ ਮਾਇਆ ਤੋਂ ਨਿਰਲੇਪ ਰਹਿੰਦੇ ਹਨ। ਇਹ ਨਿੰਦਾ, ਉਸਤਤ, ਖੁਸ਼ੀ, ਗਮੀ, ਮਿੱਟੀ, ਸੋਨਾ, ਫਕੀਰੀ ਤੇ ਅਮੀਰੀ ਵਿਚ ਕੋਈ ਫਰਕ ਨਹੀਂ ਸਮਝਦੇ। ਭਾਈ ਵੀਰ ਸਿੰਘ ਅਕਾਲੀ ਦੀ ਪਰਿਭਾਸ਼ਾ ਦਿੰਦੇ ਹਨ ਕਿ— "ਅਕਾਲੀ ਉਹ ਜੋ ਇਕ ਅਕਾਲ 'ਤੇ ਟੇਕ ਰੱਖੇ। ਅਕਾਲੀ ਉਹ ਜੋ ਅਕਾਲ ਬੁੰਗੇ ਦੇ ਸੇਵਕ ਜਥੇ ਦਾ ਸਭਾਸਦ (ਦਰਬਾਰੀ) ਹੋਵੇ। ਅਕਾਲ ਬੁੰਗਾ ਛੇਵੇਂ ਸਤਿਗੁਰਾਂ ਰਚਿਆ ਤੇ ਉਸ ਵੇਲੇ 'ਅਕਾਲੀ' ਦੀ ਨੀਂਹ ਨਾਲ ਹੀ ਧਰੀ ਗਈ ਤੇ ਇਹੋ ਬ੍ਰਿਤੀ ਮਾਨੋ ਉਸੇ ਵੇਲੇ ਧਾਰਨ ਕਰਾਈ ਗਈ। ਨਾਮ ਦੇ ਅਭਯਾਸੀ, ਮਾਲ ਮਿਲਖ ਦੇ ਕਬਜ਼ੇ ਦੀ ਬ੍ਰਿਤੀ ਨੂੰ ਜੋ ਜਿੱਤ ਚੁਕੇ ਸੋ ਅਕਾਲ ਬੁੰਗੇ ਦੀ ਸੇਵਾ ਕਰੇ। ਅਕਾਲ ਬੁੰਗੇ ਦਾ ਸੇਵਕ ਅਕਾਲੀ। ਅਕਾਲੀ ਨੀਲੇ ਬਸਤ੍ਰਾਂ ਵਾਲਾ।"[੧] ਅਕਾਲ ਤਖ਼ਤ ਸਾਹਿਬ ਪ੍ਰਗਟ ਕਰਨ ਤੋਂ ਬਾਅਦ ਛੇਵੇਂ ਪਾਤਸ਼ਾਹ ਜੀ ਨੇ ਜਿਹੜੀ ਫੌਜ ਤਿਆਰ ਕੀਤੀ ਜਿਸ ਵਿਚ ੨੨੦੦ ਘੋੜ-ਸਵਾਰ ਸਨ, ਨੂੰ ਅਕਾਲ ਸੈਨਾ ਕਿਹਾ ਜਾਣ ਲੱਗਾ।[੨] ਛੇਵੇਂ ਪਾਤਸ਼ਾਹ ਜੀ ਤੋਂ ਦਸਮ ਗੁਰੂ ਜੀ ਤਕ ਇਹ ਅਕਾਲੀ ਗੁਰੂ ਸਾਹਿਬਾਨ ਦੇ ਹੁਕਮ ਅੰਦਰ ਉਨ੍ਹਾਂ ਦੀ ਤਾਬਿਆ ਵਿਚ ਪੰਥ ਦੀ ਸੇਵਾ ਕਰਦੇ ਰਹੇ। ੧੭੦੮ ਈ. ਤੋਂ ਬਾਅਦ ਇਹੀ ਅਕਾਲੀ ਸੈਨਾ ਬਾਬਾ ਬੰਦਾ ਸਿੰਘ ਬਹਾਦਰ ਨਾਲ ਰਲ ਕੇ ਜੰਗਾਂ ਯੁੱਧਾਂ ਵਿਚ ਆਈ। ੧੭੩੩ ਈ. ਵਿਚ ਅਕਾਲੀਆਂ ਦੀ ਗਿਣਤੀ ਜ਼ਿਆਦਾ ਹੋਣ ਕਾਰਨ ਤੇ ਪ੍ਰਬੰਧਕੀ ਪੱਖ ਤੋਂ ਦੋ ਜਥਿਆਂ ਬੁੱਢਾ ਦਲ ਤੇ ਤਰੁਣਾ ਦਲ ਵਿਚ ਵੰਡਿਆ ਗਿਆ। ਇਹੀ ਦਲ ਫਿਰ ਮਿਸਲਾਂ ਦੇ ਰੂਪ ਵਿਚ ਸਾਹਮਣੇ ਆਏ। ਇਨ੍ਹਾਂ ਦੋਹਾਂ ਮਿਸਲਾਂ ਨਾਲ ਹੀ ਸੰਬੰਧ ਰੱਖਣ ਵਾਲਾ ਬੁੱਢਾ ਦਲ ਦਾ ਛੇਵਾਂ ਜਥੇਦਾਰ ਅਕਾਲੀ ਫੂਲਾ ਸਿੰਘ ਹੋਇਆ। ਨਿਸ਼ਾਨਵਾਲੀਆ ਮਿਸਲ ਨਾਲ ਸੰਬੰਧਿਤ ਸਰਦਾਰਾਂ ਵਿੱਚੋਂ ਸ. ਈਸ਼ਰ ਸਿੰਘ ਦੇ ਘਰ ਪਿੰਡ ਸ਼ੀਹਾਂ (ਬਾਂਗਰ ਇਲਾਕਾ) ਵਿਚ ੧੭੬੧ ਈ. ਨੂੰ ਫੂਲਾ ਸਿੰਘ ਦਾ ਜਨਮ ਹੋਇਆ।[੩] ੧੭੬੨ ਈ. ਵਿਚ ਵੱਡੇ ਘੱਲੂਘਾਰੇ ਦੌਰਾਨ ਸ. ਈਸ਼ਰ ਸਿੰਘ ਦੇ ਬਹੁਤ ਡੂੰਘੇ ਫੱਟ ਲੱਗੇ ਜੋ ਬਾਅਦ ਵਿਚ ਠੀਕ ਨਾ ਹੋ ਸਕੇ ਤੇ ਥੋੜੇ ਦਿਨਾਂ ਬਾਅਦ ਹੀ ਸ. ਈਸ਼ਰ ਸਿੰਘ ਸ਼ਹੀਦ ਹੋ ਗਏ। ਸ. ਈਸ਼ਰ ਸਿੰਘ ਆਪਣੇ ਸਪੁੱਤਰ ਫੂਲਾ ਸਿੰਘ ਦੀ ਬਾਂਹ ਮਿਸਲ ਸ਼ਹੀਦਾਂ ਦੇ ਜਥੇਦਾਰ ਬਾਬਾ ਨਰੈਣ ਸਿੰਘ (ਨੈਣਾ ਸਿੰਘ) ਨੂੰ ਫੜਾ ਗਏ। ਅਕਾਲੀ ਫੂਲਾ ਸਿੰਘ ਦਾ ਪਾਲਣ-ਪੋਸ਼ਣ ਮਿਸਲ ਸ਼ਹੀਦਾਂ ਅੰਦਰ ਹੋਣ ਲੱਗਾ। ਫੂਲਾ

---

**ਧਾਰਮਿਕ ਅਧਿਆਪਕ, ਸ੍ਰੀ ਗੁਰੂ ਰਾਮਦਾਸ ਪਬਲਿਕ ਹਾਈ ਸਕੂਲ ਗੋਲਡਨ ਟੈਂਪਲ ਕਲੋਨੀ, ਸ੍ਰੀ ਅੰਮ੍ਰਿਤਸਰ। ਮੋ.੯੭੨੫੦-੧੫੧੬੩.*

ਸਿੰਘ ਨੇ ਦਸ ਸਾਲ ਦੀ ਉਮਰ ਵਿਚ ਹੀ ਆਪਣੀ ਧਰਮੀ ਮਾਂ ਤੇ ਬਾਬਾ ਨਰੈਣ ਸਿੰਘ ਦੀ ਸੌਂਪਣੀ ਵਿਚ ਨਿੱਤਨੇਮ ਦੀਆਂ ਬਾਣੀਆਂ ਸਮੇਤ ਸਾਰੀ ਅਕਾਲ ਉਸਤਤਿ, ਤੇਤੀ ਸਵੱਯੇ ਤੇ ਹੋਰ ਸਾਰੀਆਂ ਸ੍ਰੀ ਮੁੱਖਵਾਕ ਬਾਣੀਆਂ ਕੰਠ ਕਰ ਲਈਆਂ ਸਨ।[੪] ਆਪ ਜੀ ਦੀ ਗੁਰਬਾਣੀ ਪ੍ਰਤੀ ਅਜਿਹੀ ਦ੍ਰਿੜ੍ਹਤਾ ਸੀ ਕਿ ਜਦ ਸੰਥਯਾ ਲੈਣੀ ਤਾਂ ਜਦੋਂ ਤਕ ਸੰਥਯਾ ਕੰਠ ਨਾ ਹੋ ਜਾਂਦੀ, ਖਾਣ ਪੀਣ ਲਈ ਸੰਕਲਪ ਤਕ ਨਹੀਂ ਸੀ ਉਪਜਦਾ। ਸ਼ਸਤਰ ਵਿੱਦਿਆ ਵਿਚ ਆਪ ਜੀ ਅਜਿਹੇ ਨਿਪੁੰਨ ਹੋਏ ਕਿ ਵਿਸ਼ੇਸ਼ ਕਰਕੇ ਸ਼ਮਸ਼ੇਰ ਜਨੀ ਤੇ ਧਨੁੱਖ ਚੜ੍ਹਾਉਣ ਵਿਚ ਬਹੁਤ ਨਿਪੁੰਨਤਾ ਹਾਸਲ ਕਰ ਲਈ ਸੀ।[੫] ਇਕ ਦਿਨ ਅਜਿਹੀ ਘਟਨਾ ਵਾਪਰੀ ਕਿ ਆਪ ਦੇ ਮਾਤਾ ਜੀ ਪੌੜੀ ਤੋਂ ਡਿੱਗ ਪਏ ਅਤੇ ਉਹ ਚਲਾਣਾ ਕਰ ਗਏ। ਹੁਣ ਅਕਾਲੀ ਫੂਲਾ ਸਿੰਘ ਜੀ ਨੇ ਆਪਣਾ ਸਾਰਾ ਜੀਵਨ ਮਿਸਲ ਸ਼ਹੀਦਾਂ ਦੀ ਸੇਵਾ ਨੂੰ ਸਮਰਪਿਤ ਕਰ ਦਿੱਤਾ। ਆਪ ਜੀ ਨੇ ਮਿਸਲ ਸ਼ਹੀਦਾਂ ਵਿਚ ਅਜਿਹੀ ਤਨਦੇਹੀ ਨਾਲ ਸੇਵਾ ਕੀਤੀ ਕਿ ਜਥੇਦਾਰ ਨਰੈਣ ਸਿੰਘ (ਨੈਣਾ ਸਿੰਘ) ਤੋਂ ਬਾਅਦ ਆਪ ਜੀ ਮਿਸਲ ਦੇ ਛੇਵੇਂ ਜਥੇਦਾਰ ਬਣੇ। ੧੮੦੦ ਈ. ਵਿਚ ਅਕਾਲੀ ਫੂਲਾ ਸਿੰਘ ਜੀ ਅੰਮ੍ਰਿਤਸਰ ਸਾਹਿਬ ਆਏ ਅਤੇ ਸ੍ਰੀ ਅਕਾਲ ਤਖ਼ਤ ਸਾਹਿਤ ਤੇ ਹੋਰ ਗੁਰਦੁਆਰਾ ਸਾਹਿਬਾਨ ਅੰਦਰ ਪੰਥਕ ਮਰਯਾਦਾ ਬਹਾਲ ਕੀਤੀ। ਸ੍ਰੀ ਅੰਮ੍ਰਿਤਸਰ ਸਾਹਿਬ ਦਾ ਪ੍ਰਬੰਧ ਜਦ ਮਿਸਲ ਭੰਗੀਆਂ ਕੋਲ ਸੀ ਤਾਂ ੧੮੦੧ ਈ. ਵਿਚ ਅੰਮ੍ਰਿਤਸਰ ਨੂੰ ਸਿੱਖ ਰਾਜ ਵਿਚ ਮਿਲਾਉਣ ਲਈ ਮਹਾਰਾਜਾ ਰਣਜੀਤ ਸਿੰਘ ਨੇ ਚੜ੍ਹਾਈ ਕੀਤੀ ਤਾਂ ਅਕਾਲੀ ਫੂਲਾ ਸਿੰਘ ਨੇ ਦੋਹਾਂ ਸਰਦਾਰਾਂ ਵਿਚਕਾਰ ਸਮਝੌਤਾ ਕਰਵਾਇਆ ਸੀ। ੧੮੦੭ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਕਸੂਰ ਨੂੰ ਸਿੱਖ ਰਾਜ ਵਿਚ ਸ਼ਾਮਲ ਕਰਨ ਲਈ ਅਕਾਲੀ ਫੂਲਾ ਸਿੰਘ ਤੋਂ ਮਦਦ ਮੰਗੀ ਤਾਂ ਅਕਾਲੀ ਜੀ ਨੇ ਆਪਣੀ ਫੌਜ ਨਾਲ ਫਰਵਰੀ ੧੮੦੭ ਈ. ਨੂੰ ਕਸੂਰ ਸ਼ਹਿਰ ਘੇਰ ਲਿਆ ਅਤੇ ਬੜੀ ਬਹਾਦਰੀ ਨਾਲ ਕਸੂਰ ਜਿੱਤਿਆ। ੧੮੦੯ ਈ. ਵਿਚ ਇਕ ਅਜਿਹੀ ਘਟਨਾ ਵਾਪਰੀ ਸੀ ਜਿਸ ਵਿਚ ਅਕਾਲੀ ਫੂਲਾ ਸਿੰਘ ਤੇ ਅੰਗਰੇਜ਼ ਮੈਟਕਾਫ ਦੀਆਂ ਫੌਜਾਂ ਦਾ ਅਕਾਲ ਤਖ਼ਤ ਸਾਹਿਬ ਨੇੜੇ ਖ਼ੂਨੀ ਟਕਰਾਅ ਹੋ ਗਿਆ। ਘਟਨਾ ਇਹ ਹੋਈ ਕਿ ਅਕਾਲੀ ਜੀ ਅਕਾਲ ਤਖ਼ਤ ਸਾਹਿਬ ਦੀਵਾਨ ਸਜਾ ਰਹੇ ਸਨ। ਇਹ ਮੁਹੱਰਮ ਦੇ ਦਿਨ ਸਨ। ਮਿਸਟਰ ਮੈਟਕਾਫ ਦੀ ਫੌਜ ਦੇ ਸ਼ੀਆ ਮੁਸਲਮਾਨ ਤਾਜੀਆ ਕੱਢਦੇ ਹੋਏ 'ਯਾ ਅਲੀ' 'ਯਾ ਹੁਸੈਨ' ਦੇ ਨਾਅਰੇ ਲਾਉਂਦੇ ਅਕਾਲ ਤਖ਼ਤ ਸਾਹਿਬ ਨੇੜੇ ਪਹੁੰਚੇ। ਇਸ ਸਮੇਂ ਲੌਢੇ ਵੇਲੇ ਦੇ ਦੀਵਾਨ ਵਿਚ ਕੀਰਤਨ ਹੋ ਰਿਹਾ ਸੀ। ਅਕਾਲੀ ਸਿੰਘਾਂ ਨੇ ਕੀਰਤਨ ਵਿਚ ਵਿਘਨ ਪੈਂਦਾ ਵੇਖ ਕੇ ਦੋ ਤਿੰਨ ਸਿੰਘ ਉਨ੍ਹਾਂ ਵੱਲ ਭੇਜੇ। ਪਰ ਉਹ ਸ਼ੀਆ ਮੁਸਲਮਾਨ ਸਿੰਘਾਂ ਨਾਲ ਹੱਥੋਪਾਈ ਹੋ ਪਏ ਤੇ ਇੱਥੇ ਅਕਾਲੀ ਸਿੰਘਾਂ ਤੇ ਸ਼ੀਆਂ ਮੁਸਲਮਾਨਾਂ ਵਿਚ ਇਕ ਖ਼ੂਨੀ ਝੜਪ ਹੋ ਗਈ ਸੀ। ਗੋਬਿੰਦਗੜ੍ਹ ਕਿਲ੍ਹੇ ਬੈਠੇ ਮਹਾਰਾਜਾ ਰਣਜੀਤ ਸਿੰਘ ਨੂੰ ਆਪ ਆ ਕੇ ਅਕਾਲੀ ਫੂਲਾ ਸਿੰਘ ਨੂੰ ਬੇਨਤੀ ਕਰਨੀ ਪਈ ਸੀ ਤੇ ਫਿਰ ਜਾ ਕੇ ਇਹ ਲੜ੍ਹਾਈ ਬੰਦ ਹੋਈ ਸੀ।[੬] ਇਸ ਲੜਾਈ ਨੇ ਇਹ ਦੱਸ ਦਿੱਤਾ ਸੀ ਕਿ ਅਕਾਲੀ ਸ੍ਰੀ ਅੰਮ੍ਰਿਤਸਰ ਨਗਰੀ ਦੇ ਰਾਖੇ ਹਨ। ਅਕਾਲੀ ਜੀ ਦੀ ਸ਼ਖ਼ਸੀਅਤ

ਦੁਨਿਆਵੀ ਜਗੀਰਾਂ ਤੋਂ ਨਿਰਲੇਪ ਸੀ।

੨੫ ਅਪ੍ਰੈਲ, ੧੮੦੯ ਈ. ਨੂੰ ਮਹਾਰਾਜਾ ਰਣਜੀਤ ਸਿੰਘ ਤੇ ਅੰਗਰੇਜ਼ਾਂ ਦਾ ਪਹਿਲਾ ਅਹਿਦਨਾਮਾ ਹੋਇਆ ਸੀ ਜੋ ੩੦ ਮਈ ਨੂੰ ਪ੍ਰਵਾਨ ਕੀਤਾ ਗਿਆ। ਅਗਲੇ ਦਿਨ ਮਿਸਟਰ ਮੈਕਟਾਫ ਮਹਾਰਾਜਾ ਰਣਜੀਤ ਸਿੰਘ ਨਾਲ ਅਕਾਲੀਆਂ ਦੀ ਛਾਉਣੀ ਆਇਆ ਸੀ ਤੇ ਅਕਾਲੀ ਫੂਲਾ ਸਿੰਘ ਨਾਲ ਲੰਮਾ ਸਮਾਂ ਗੱਲਬਾਤ ਕਰਦਾ ਰਿਹਾ ਸੀ। ਜਾਂਦੀ ਵਾਰੀ ਮੈਟਕਾਫ ਕੁਝ ਮੋਹਰਾਂ ਅਕਾਲੀ ਜੀ ਦੀ ਭੇਟਾ ਕਰਨ ਲੱਗਾ ਤਾਂ ਅਕਾਲੀ ਜੀ ਨੇ ਲੈਣ ਤੋਂ ਇਨਕਾਰ ਕਰ ਦਿੱਤਾ। ਆਖਰ ਮਹਾਰਾਜਾ ਰਣਜੀਤ ਸਿੰਘ ਦੇ ਕਹਿਣ 'ਤੇ ਜਥੇ ਦੇ ਲੰਗਰ ਲਈ ਕੁਝ ਰਸਦ ਪ੍ਰਵਾਨ ਕੀਤੀ ਸੀ।[੭]

੧੮੦੯ ਈ. ਦੀਆਂ ਸਰਦੀਆਂ ਦੇ ਅਰੰਭ ਵਿਚ ਹੀ ਅਕਾਲੀ ਫੂਲਾ ਸਿੰਘ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਲਈ ਪਹੁੰਚੇ। ਇਨ੍ਹਾਂ ਦਿਨਾਂ ਵਿਚ ਇਸ ਇਲਾਕੇ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਆਗਿਆ ਨਾਲ ਕਪਤਾਨ ਵਾਈਟ ਹੱਦਬੰਦੀ ਠਹਿਰਾਣ ਲਈ ਕਛਾਈ ਕਰ ਰਿਹਾ ਸੀ। ਲੋਕਾਂ ਵਿਚ ਇਹ ਡਰ ਫੈਲ ਗਿਆ ਕਿ ਸ਼ਾਇਦ ਅੰਗਰੇਜ਼ ਪੰਜਾਬ ਦੇ ਨਕਸ਼ੇ ਤਿਆਰ ਕਰ ਰਹੇ ਹਨ ਤੇ ਥੋੜੇ ਦਿਨਾਂ ਵਿਚ ਪੂਰੇ ਪੰਜਾਬ ਵਿਚ ਕਬਜ਼ਾ ਕਰ ਲੈਣਗੇ। ਅਕਾਲੀ ਜੀ ਦੇ ਜਥੇ ਨੂੰ ਜਦ ਇਹ ਖ਼ਬਰਾਂ ਪਹੁੰਚੀਆਂ ਤਾਂ ਅਕਾਲੀ ਜੀ ਨੇ ਅਸਲੀਅਤ ਕੱਢਣ ਲਈ ਪਿੰਡ ਚਾਉਂਕੇ ਵੱਲ ਜਥੇ ਸਮੇਤ ਕੂਚ ਕਰ ਦਿੱਤਾ। ਇਹ ਖ਼ਬਰ ਜਦ ਰਾਜਾ ਜਸਵੰਤ ਸਿੰਘ ਨਾਭਾ ਨੂੰ ਪਹੁੰਚੀ ਤਾਂ ਉਸ ਨੇ ਆਪਣੇ ਭਤੀਜੇ ਰਣ ਸਿੰਘ ਨੂੰ ਅੰਗਰੇਜ਼ੀ ਦਸਤੇ ਦੀ ਹਿਫ਼ਾਜ਼ਤ ਲਈ ਭੇਜਿਆ। ਕੌਰ ਰਣ ਸਿੰਘ ਨੇ ਕਪਤਾਨ ਵਾਈਟ ਦੇ ਆਉਣ ਦਾ ਸਾਰਾ ਸਮਾਚਾਰ ਅਕਾਲੀ ਫੂਲਾ ਸਿੰਘ ਨੂੰ ਦੱਸਿਆ ਤਾਂ ਜਾ ਕੇ ਅਕਾਲੀ ਸਿੰਘ ਪਿੱਛੇ ਹਟੇ ਸਨ।[੮] ਇਸ ਘਟਨਾ ਤੋਂ ਅਕਾਲੀ ਫੂਲਾ ਸਿੰਘ ਦੇ ਖਾਲਸਾ ਰਾਜ ਨਾਲ ਪਿਆਰ ਦਾ ਪਤਾ ਲੱਗਦਾ ਹੈ। ਫਿਰ ਦਮਦਮਾ ਸਾਹਿਬ ਦੇ ਪ੍ਰਬੰਧ ਨੂੰ ਠੀਕ ਕਰਕੇ ਕੁਝ ਦਿਨਾਂ ਬਾਅਦ ਅਕਾਲੀ ਜੀ ਅੰਮ੍ਰਿਤਸਰ ਆ ਗਏ। ਇਸ ਘਟਨਾ ਤੋਂ ਬਾਅਦ ਅੰਗਰੇਜ਼ ਸਰਕਾਰ ਨੇ ਮਹਾਰਾਜਾ ਰਣਜੀਤ ਸਿੰਘ ਉਪਰ ਅਕਾਲੀ ਫੂਲਾ ਸਿੰਘ ਨੂੰ ਗ੍ਰਿਫਤਾਰ ਕਰਕੇ ਅੰਗਰੇਜ਼ਾਂ ਨੂੰ ਸੌਂਪਣ ਲਈ ਬੜਾ ਜ਼ੋਰ ਪਾਇਆ ਸੀ ਪਰ ਮਹਾਰਾਜਾ ਰਣਜੀਤ ਸਿੰਘ ਨਹੀਂ ਮੰਨਿਆ ਸੀ। ਅਕਾਲੀ ਫੂਲਾ ਸਿੰਘ ਦੇ ਜੀਵਨ ਦੀ ਇਕ ਬਹੁਤ ਵੱਡੀ ਘਟਨਾ ਇਹ ਸੀ ਕਿ ੧੮੧੪ ਈ. ਵਿਚ ਅਕਾਲੀ ਜੀ ਦਾ ਮਹਾਰਾਜਾ ਰਣਜੀਤ ਸਿੰਘ ਨਾਲ ਸੰਮਤੀ ਭੇਦ ਹੋ ਗਿਆ ਸੀ। ਇਸ ਮਤਭੇਦ ਦਾ ਕਾਰਨ ਇਹ ਸੀ ਕਿ ਮਹਾਰਾਜਾ ਰਣਜੀਤ ਸਿੰਘ ਸਿੱਖ ਰਾਜ ਅੰਦਰ ਡੋਗਰਿਆਂ ਨੂੰ ਜ਼ਿੰਮੇਵਾਰੀਆਂ ਤੇ ਅਹੁਦੇ ਦੇ ਰਿਹਾ ਸੀ। ਦੂਜਾ ਕਾਰਨ ਮਿਸਰ ਗੰਗਾ ਰਾਮ ਆਪਣੇ ਸਾਕ-ਸੰਬੰਧੀਆਂ ਨੂੰ ਖਾਲਸਾ ਦਰਬਾਰ ਵਿਚ ਭਰਤੀ ਕਰਵਾ ਰਿਹਾ ਸੀ ਅਤੇ ਤੀਜਾ ਕਾਰਨ ਇਹੀ ਡੋਗਰੇ ਮਹਾਰਾਜਾ ਰਣਜੀਤ ਸਿੰਘ ਤੇ ਸ਼ਹਿਜ਼ਾਦਾ ਖੜਕ ਸਿੰਘ ਵਿਚਕਾਰ ਫੁੱਟ ਪਵਾਉਣ ਦੇ ਜਤਨ ਕਰ ਰਹੇ ਸਨ। ਇਸ ਕਾਰਨ ਅਕਾਲੀ ਫੂਲਾ ਸਿੰਘ ਮਹਾਰਾਜਾ ਰਣਜੀਤ ਸਿੰਘ ਕੋਲ ਲਾਹੌਰ ਗਏ ਤੇ ਜਾ

ਕੇ ਕਹਿਣ ਲੱਗੇ, ਸਿੰਘ ਸਾਹਿਬ ਜੀ! ਆਪ ਖਾਲਸਾ ਰਾਜ ਵਿਚ ਅਨਮਤੀਆਂ ਨੂੰ ਅਹੁਦੇ ਦੇ ਕੇ ਨੀਤੀ ਦੇ ਵਿਰੁੱਧ ਕੰਮ ਕਰ ਰਹੇ ਹੋ, ਸੋ ਇਹ ਤਰੀਕਾ ਰਾਜ ਲਈ ਹਾਨੀਕਾਰਕ ਹੈ। ਸ੍ਰੀ ਕਲਗੀਧਰ ਜੀ ਨੇ ਆਪ ਨੂੰ ਆਪਣੇ ਪਿਆਰੇ ਪੰਥ ਦਾ ਮਾਲੀ ਥਾਪਿਆ ਹੈ। ਜੇਕਰ ਆਪ ਆਪਣੇ ਇਸ ਤਰੀਕੇ ਨੂੰ ਨਹੀਂ ਬਦਲੋਗੇ ਤਾਂ ਲਉ ਸਾਡੀ ਇਹ ਛੇਕੜਲੀ ਫ਼ਤਿਹ ਹੈ, ਆਪ ਜਾਣੋ ਤੇ ਆਪ ਦਾ ਕੰਮ।[੯] ਜਦ ਮਹਾਰਾਜਾ ਰਣਜੀਤ ਸਿੰਘ ਨੇ ਅਕਾਲੀ ਫੂਲਾ ਸਿੰਘ ਦੀ ਸਲਾਹ 'ਤੇ ਗੌਰ ਨਾ ਕੀਤਾ ਆਪ ਜੀ ੧੧ ਭਾਦਰੋਂ ਸੰਮਤ ੧੮੭੧ (੧੮੧੪ ਈ.) ਨੂੰ ਸਣੇ ਅਕਾਲੀ ਜਥੇ ਸ੍ਰੀ ਅਨੰਦਪੁਰ ਸਾਹਿਬ ਜਾ ਠਹਿਰੇ। ਲਾਹੌਰ ਦਰਬਾਰ ਅੰਦਰ ਅਕਾਲੀ ਜੀ ਦੇ ਵਿਰੋਧੀਆਂ ਨੇ ਗੌਂਦ ਗੁੰਦ ਕੇ ਇਹ ਮਨਜ਼ੂਰੀ ਲੈ ਲਈ ਕਿ ਅਕਾਲੀ ਜੀ ਨੂੰ ਗ੍ਰਿਫ਼ਤਾਰ ਕੀਤਾ ਜਾਵੇ ਤਾਂ ਜਿੰਨੇ ਵੀ ਫੌਜਦਾਰ ਫੌਜ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਅਕਾਲੀ ਜੀ ਨੂੰ ਗ੍ਰਿਫਤਾਰ ਕਰਨ ਲਈ ਗਏ ਤੇ ਜਾ ਕੇ ਫੌਜ ਨੂੰ ਅਕਾਲੀ ਜੀ ਨੂੰ ਗ੍ਰਿਫਤਾਰ ਕਰਨ ਲਈ ਹੁਕਮ ਦਿੰਦੇ ਤਾਂ ਫੌਜ ਅਕਾਲੀ ਜੀ ਨੂੰ ਗ੍ਰਿਫਤਾਰ ਕਰਨੋਂ ਮਨ੍ਹਾਂ ਕਰ ਦਿੰਦੀ ਸੀ।[੧੦] ਇਸ ਤੋਂ ਅਕਾਲੀ ਫੂਲਾ ਸਿੰਘ ਜੀ ਦਾ ਆਮ ਲੋਕਾਂ ਅਤੇ ਸਿੱਖ ਫੌਜਾਂ ਦੇ ਦਿਲਾਂ ਅੰਦਰ ਪਿਆਰ ਤੇ ਸਤਿਕਾਰ ਦਾ ਪਤਾ ਚਲਦਾ ਹੈ। ਆਖਰ ਮਹਾਰਾਜਾ ਰਣਜੀਤ ਸਿੰਘ ਨੇ ਬਾਬਾ ਸਾਹਿਬ ਸਿੰਘ ਬੇਦੀ ਜੀ ਨੂੰ ਸ੍ਰੀ ਅਨੰਦਪੁਰ ਸਾਹਿਬ ਭੇਜ ਕੇ ਅਕਾਲੀ ਫੂਲਾ ਸਿੰਘ ਜੀ ਨੂੰ ਮਨਾਇਆ ਅਤੇ ਭਰੋਸਾ ਦਿਵਾਇਆ ਕਿ ਉਨ੍ਹਾਂ ਦੇ ਦਿੱਤੇ ਸੁਝਾਵਾਂ 'ਤੇ ਅਮਲ ਕੀਤਾ ਜਾਵੇਗਾ। ਫਿਰ ਅਕਾਲੀ ਜੀ ਸ੍ਰੀ ਅੰਮ੍ਰਿਤਸਰ ਵਾਪਸ ਆਏ ਸਨ। ਮਹਾਰਾਜਾ ਰਣਜੀਤ ਸਿੰਘ ਜੀ ਨੇ ਅਕਾਲੀ ਫੂਲਾ ਸਿੰਘ ਦੀ ਦੇਖ-ਰੇਖ ਹੇਠ ੧੮੧੮ ਈ. ਵਿਚ ਮੁਲਤਾਨ ਦੀ ਮੁਹਿੰਮ ਜਿੱਤੀ। ਇਸੇ ਸਾਲ ਹੀ ਪਿਸ਼ਾਵਰ ਦੀ ਮੁਹਿੰਮ ਵੀ ਅਕਾਲੀ ਜੀ ਨੇ ਨੇਪਰੇ ਚਾੜ੍ਹੀ। ੧੮੧੯ ਈ. ਵਿਚ ਅਕਾਲੀ ਫੂਲਾ ਸਿੰਘ ਦੀ ਮਦਦ ਨਾਲ ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ ਦਾ ਇਲਾਕਾ ਜਿੱਤਿਆ। ਅਕਾਲੀ ਫੂਲਾ ਸਿੰਘ ਦੀ ਆਖਰੀ ਮੁਹਿੰਮ ਸਰਹੱਦੀ ਇਲਾਕੇ ਪਿਸ਼ਾਵਰ ਦੀ ਸੀ। ਮੁਹੰਮਦ ਖਾਨ ਬਾਰਕਜਈ ਦੀ ਪਿਸ਼ਾਵਰ ਦੇ ਇਲਾਕੇ ਵਿਚ ਗਾਜੀਆਂ ਨੂੰ ਇਕੱਤਰ ਕਰ ਕੇ ਸਿੱਖ ਰਾਜ ਵਿਰੁੱਧ ਬਗਾਵਤ ਦੀ ਖ਼ਬਰ ਜਦ ਮਹਾਰਾਜਾ ਰਣਜੀਤ ਸਿੰਘ ਨੂੰ ਮਿਲੀ ਤਾਂ ਆਪ ਜੀ ਆਪਣੇ ਨਾਲ ਅਕਾਲੀ ਫੂਲਾ ਸਿੰਘ ਤੇ ਚੋਣਵੇਂ ਜਰਨੈਲਾਂ ਨੂੰ ਲੈ ਕੇ ਅਟਕ ਵੱਲ ਵਧ ਪਏ। ਅਟਕ ਦਰਿਆ ਪਾਰ ਕਰ ਕੇ ਮਹਾਰਾਜੇ ਨੇ ਫੌਜਾਂ ਸਮੇਤ ਅਲੌੜ ਦੇ ਮੈਦਾਨ ਵਿਚ ਡੇਰੇ ਲਾਏ ਹੋਏ ਸਨ ਤਾਂ ਪਤਾ ਚੱਲਿਆ ਕਿ ਗਾਜੀਆਂ ਦੀ ਗਿਣਤੀ ਬੇਸ਼ੁਮਾਰ ਵਧ ਗਈ ਹੈ ਅਤੇ ਨੌਸ਼ਹਿਰੇ ਦੇ ਪਾਰ ਤਰਕੀ ਪਹਾੜੀ 'ਤੇ ਉਨ੍ਹਾਂ ਨੇ ਮੋਰਚੇ ਲਾ ਲਏ ਹਨ। ਮਹਾਰਾਜਾ ਸਾਹਿਬ ਨੇ ਉਸੀ ਵਕਤ ਸਰਦਾਰਾਂ ਨੂੰ ਇਕੱਠਾ ਕੀਤਾ ਤੇ ਜੰਗ ਦੀ ਰਣਨੀਤੀ ਘੜੀ ਜਾਣ ਲੱਗੀ। ਸਾਰੀ ਰਾਤ ਸਲਾਹਾਂ ਕਰਦਿਆਂ ਗੁਜ਼ਰੀ। ੧੪ ਮਾਰਚ, ੧੮੨੨ ਈ. ਨੂੰ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸਾਰੇ ਜਥਿਆਂ ਦੇ ਜਥੇਦਾਰ ਹਾਜ਼ਰ ਹੋਏ। ਆਸਾ ਕੀ ਵਾਰ ਦੇ ਕੀਰਤਨ ਪਿੱਛੋਂ ਸਾਰੇ ਜਥੇਦਾਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ

ਹਜ਼ੂਰੀ ਵਿਚ ਗੁਰਮਤਾ ਕੀਤਾ ਕਿ ਜੇ ਜੰਗ ਵਿਚ ਦੇਰੀ ਕੀਤੀ ਤਾਂ ਦੁਸ਼ਮਣ ਦਾ ਹੋਰ ਹੌਂਸਲਾ ਵਧ ਜਾਏਗਾ। ਦੂਜਾ ਇਹ ਕਿ ਜੇ ਮੁਹੰਮਦ ਖਾਨ ਜੋ ਅਜੇ ਨੌਸ਼ਹਿਰੇ ਨਹੀਂ ਪਹੁੰਚਿਆ; ਜੇ ਖਾਲਸੇ ਦੀ ਚੜ੍ਹਾਈ ਤੋਂ ਪਹਿਲਾਂ ਗਾਜੀਆਂ ਨਾਲ ਮਿਲ ਗਿਆ ਤੇ ਪਹਾੜੀ ਉੱਪਰ ਤੋਪਾਂ ਬੀੜ ਦਿੱਤੀਆਂ ਤਾਂ ਖਾਲਸੇ ਦਾ ਨੁਕਸਾਨ ਵੱਧ ਹੋ ਸਕਦਾ। ਇਸ ਲਈ ਹਮਲਾ ਕਰਨ ਦਾ ਗੁਰਮਤਾ ਸੋਧਿਆ। ਇਸ ਗੁਰਮਤੇ ਅਨੁਸਾਰ ਅਰਦਾਸਾ ਸੋਧ ਕੇ ਖਾਲਸਾ ਦਲ ਨੂੰ ਤਿੰਨਾਂ ਹਿੱਸਿਆਂ ਵਿਚ ਵੰਡ ਦਿੱਤਾ ਗਿਆ। ਪਹਿਲਾ ਜਥਾ ਜਿਸ ਵਿਚ ਅੱਠ ਸੌ ਘੋੜ-ਸਵਾਰ ਤੇ ਸੱਤ ਸੌ ਪੈਦਲ ਸਨ, ਅਕਾਲੀ ਫੂਲਾ ਸਿੰਘ ਨੂੰ ਦਿੱਤਾ ਗਿਆ। ਦੂਜਾ ਦਸਤਾ ਜਿਸ ਵਿਚ ਇਕ ਹਜ਼ਾਰ ਸਵਾਰ ਤੇ ਪੰਦਰ੍ਹਾਂ ਸੌ ਪੈਦਲ ਸਨ, ਸਰਦਾਰ ਦੇਸਾ ਸਿੰਘ ਮਜੀਠੀਆ ਤੇ ਸਰਦਾਰ ਫਤਿਹ ਸਿੰਘ ਆਹਲੂਵਾਲੀਆ ਦੀ ਸਰਦਾਰੀ ਹੇਠ ਲਹਿੰਦੇ ਪਾਸੇ ਤੋਂ ਧਾਵਾ ਕਰਨ ਲਈ ਤਿਆਰ ਕੀਤਾ ਗਿਆ। ਤੀਜਾ ਜਥਾ ਦੋ ਹਜ਼ਾਰ ਸਵਾਰ ਤੇ ਤਿੰਨ ਹਜ਼ਾਰ ਪੈਦਲ ਸਣੇ ਛੇ ਛੋਟੀਆਂ ਤੋਪਾਂ ਦੇ ਸ਼ਹਿਜ਼ਾਦਾ ਖੜਕ ਸਿੰਘ, ਸਰਦਾਰ ਹਰੀ ਸਿੰਘ ਨਲਵਾ, ਜਰਨਲ ਇਲਾਰਡ ਤੇ ਸਰਦਾਰ ਰਤਨ ਸਿੰਘ ਘਰਜਾਖੀਏ ਦੀ ਸੌਂਪਣੀ ਵਿਚ ਸਾਹਮਣੇ ਪਾਸੇ ਤੋਂ ਦੁਸ਼ਮਣ ਦਾ ਹਮਲਾ ਰੋਕਣ ਲਈ ਨੀਯਤ ਹੋਇਆ। ਬਾਕੀ ਦੇ ਕੁੱਲ ਸਵਾਰ ਤੇ ਪੈਦਲ ਮਹਾਰਾਜਾ ਰਣਜੀਤ ਸਿੰਘ ਕੋਲ ਮੁਸੀਬਤ ਵਿਚ ਫਸ ਜਾਣ ਵਾਲੇ ਜਥੇ ਦੀ ਮਦਦ ਲਈ ਖੜੇ ਸਨ। ਜਦ ਮੈਦਾਨ-ਏ-ਜੰਗ ਵਿਚ ਜਾਣ ਦਾ ਬਿਗਲ ਵਜਿਆ ਤਾਂ ਹਰ ਇਕ ਜਥਾ ਮਹਾਰਾਜਾ ਸਾਹਿਬ ਦੇ ਸਾਹਮਣੇ ਆਉਂਦਾ ਤੇ ਜੈਕਾਰਾ ਗਜਾਉਂਦਾ ਹੋਇਆ ਅੱਗਿਉਂ ਦੀ ਗੁਜ਼ਰਦਾ ਸੀ। ਮਹਾਰਾਜਾ ਰਣਜੀਤ ਸਿੰਘ ਇਕ ਉੱਚੀ ਥਾਂ 'ਤੇ ਘੋੜੇ 'ਤੇ ਸਵਾਰ ਹੱਥ ਵਿਚ ਸੂਤੀ ਹੋਈ ਕਿਰਪਾਨ ਲੈ ਕੇ ਖੜ੍ਹੇ ਸੀ ਤੇ ਜੈਕਾਰੇ ਗਜਾ ਕੇ ਮੈਦਾਨ-ਏ-ਜੰਗ ਵਿਚ ਜਾਣ ਲਈ ਵਿਦਾਇਗੀ ਦਿੰਦੇ ਸੀ। ਇਸ ਤਰ੍ਹਾਂ ਮੈਦਾਨ-ਏ-ਜੰਗ ਵਿਚ ਜਾਣ ਲਈ ਅਕਾਲੀ ਫੂਲਾ ਸਿੰਘ ਜੀ ਦਾ ਜਥਾ ਮਹਾਰਾਜਾ ਰਣਜੀਤ ਸਿੰਘ ਦੇ ਸਾਹਮਣਿਉਂ ਜੈਕਾਰਾ ਗਜਾ ਕੇ ਗੁਜ਼ਰ ਚੁਕਾ ਸੀ ਅਤੇ ਸਰਦਾਰ ਦੇਸਾ ਸਿੰਘ ਮਜੀਠੀਏ ਦਾ ਜਥਾ ਗੁਜਰ ਰਿਹਾ ਸੀ ਤਾਂ ਇਕ ਸੂਹੀਏ ਨੇ ਆ ਕੇ ਮਹਾਰਾਜੇ ਨੂੰ ਖ਼ਬਰ ਦਿੱਤੀ ਕਿ ਮੁਹੰਮਦ ਅਜ਼ੀਮ ਖਾਨ ਦਸ ਹਜ਼ਾਰ ਅਫਗਾਨ ਤੇ ਚਾਲੀ ਵੱਡੀਆਂ ਤੋਪਾਂ ਨਾਲ ਨੌਸ਼ਹਿਰੇ ਕੋਲ ਪਹੁੰਚ ਚੁੱਕਾ ਹੈ। ਉਹ ਜਲਦੀ ਹੀ ਗਾਜੀਆਂ ਕੋਲ ਵੀ ਪਹੁੰਚ ਜਾਵੇਗਾ। ਇਸ ਸੁਨੇਹੇ ਦੇ ਮਿਲਦਿਆਂ ਹੀ ਮਹਾਰਾਜੇ ਨੇ ਜਥੇ ਜੰਗ ਵਿਚ ਜਾਣ ਤੋਂ ਰੋਕ ਦਿੱਤੇ ਤੇ ਸਰਦਾਰਾਂ ਨਾਲ ਵਿਚਾਰ ਕਰਨ ਲੱਗ ਪਿਆ ਕਿ ਸਾਡੇ ਕੋਲ ਤੋਪਖਾਨਾ ਘੱਟ ਹੈ। ਸਾਨੂੰ ਜਰਨੈਲ ਵੈਨਤੂਰਾ ਦੀ ਉਡੀਕ ਕਰਨੀ ਚਾਹੀਦੀ ਹੈ ਜੋ ਤੋਪਖਾਨਾ ਲੈ ਕੇ ਆ ਰਿਹਾ ਹੈ। ਇਸ ਲਈ ਹਮਲਾ ਰੋਕ ਦਿੱਤਾ ਜਾਵੇ। ਇਸ ਫੈਸਲੇ ਦਾ ਜਦ ਅਕਾਲੀ ਫੂਲਾ ਸਿੰਘ ਨੂੰ ਪਤਾ ਲੱਗਾ ਕਿ ਮਹਾਰਾਜਾ ਰਣਜੀਤ ਸਿੰਘ ਅੰਮ੍ਰਿਤ ਵੇਲੇ ਹੋਏ ਗੁਰਮਤੇ ਨੂੰ ਬਦਲੀ ਕਰ ਰਹੇ ਹਨ ਤਾਂ ਆਪ ਤੁਰੰਤ ਮਹਾਰਾਜਾ ਰਣਜੀਤ ਸਿੰਘ ਕੋਲ ਪਹੁੰਚੇ ਤੇ ਕਹਿਣ ਲੱਗੇ ਕਿ ਮੰਨਿਆ ਵੈਰੀ ਅੱਜ ਬਹੁਤ ਤਾਕਤਵਰ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਗੁਰਮਤਾ ਸੋਧ ਕੇ ਉਸ ਦੇ

ਵਿਰੁੱਧ ਫੈਸਲਾ ਕਰਨਾ ਗੁਰੂ ਖਾਲਸਾ ਪੰਥ ਦੇ ਅਸੂਲਾਂ ਦੇ ਉਲਟ ਹੈ। ਹੁਣ ਭਾਵੇਂ ਜੰਗ ਦੇ ਮੈਦਾਨ ਵਿਚ ਸੀਸ ਲੱਗ ਜਾਵੇ ਪਰ ਗੁਰਮਤੇ ਦੀ ਪਾਵਨ ਮਰਯਾਦਾ ਨੂੰ ਨਹੀਂ ਤੋੜਿਆ ਜਾਵੇਗਾ। ਅਸੀਂ ਗੁਰਮਤੇ ਵਿਰੁੱਧ ਕਿਸੇ ਤਰ੍ਹਾਂ ਵੀ ਤੁਰਨ ਲਈ ਤਿਆਰ ਨਹੀਂ ਹਾਂ। ਚਾਹੇ ਹੁਣ ਇਸ ਤੋਂ ਵੀ ਦੂਣੀ ਦੁਸ਼ਮਣ ਦੀ ਫੌਜ ਆ ਜਾਵੇ ਪਰ ਸਾਡੇ ਗੁਰਮਤੇ ਦਾ ਵਾਲੀ ਕਲਗੀਆਂ ਵਾਲਾ ਸਾਡੇ ਅੰਗ ਸੰਗ ਹੈ। ਇਹ ਸ਼ਬਦ ਕਹਿੰਦੇ ਹੋਏ ਅਕਾਲੀ ਫੂਲਾ ਸਿੰਘ ਨੇ ਰਣ ਵਿਚ ਜਾਣ ਦਾ ਅਕਾਲੀਆਂ ਨੂੰ ਹੁਕਮ ਕਰ ਦਿੱਤਾ। ਅਕਾਲੀ ਜੀ ਨੇ ਰਣ ਤੱਤੇ ਤੁਰਨ ਤੋਂ ਪਹਿਲਾਂ ਜਿਹੜਾ ਅਰਦਾਸਾ ਸੋਧਿਆ ਉਸ ਦੇ ਬੋਲ ਸਨ ਕਿ, "ਹੇ ਸ੍ਰੀ ਕਲਗੀਧਰ ਪਾਤਸ਼ਾਹ! ਵੈਰੀ ਅਣਗਿਣਤ ਹੈ ਪਰ ਆਪ ਦਾ ਖਾਲਸਾ ਆਪ ਦੇ ਪ੍ਰਚਲਿਤ ਕੀਤੇ ਹੋਏ ਪਵਿੱਤਰ ਗੁਰਮਤੇ ਦੀ ਉੱਚਤਾ ਨੂੰ ਅਟੱਲ ਰੱਖਣ ਵਾਸਤੇ ਰਣ ਵਿਚ ਚੜ੍ਹਾਈ ਕਰਦਾ ਹੈ। ਹੇ ਬਾਜਾਂ ਵਾਲੇ ਸਤਿਗੁਰੂ!! ਜੇ ਸੀਸ ਦੇ ਕੇ ਇਹ ਪਾਵਨ ਮਰਯਾਦਾ ਬਚ ਸਕਦੀ ਹੈ ਤਾਂ ਇਹ ਸੀਸ ਆਪਦੇ ਚਰਨਾਂ ਵਿਚ ਹਾਜ਼ਰ ਹੈ।" ਜੈਕਾਰਾ ਬੁਲਾ ਕੇ ਅਕਾਲੀ ਜੀ ਨੇ ਮੈਦਾਨ-ਏ-ਜੰਗ ਦਾ ਰਾਹ ਲਿਆ ਤੇ ਦਰਿਆ ਲੁੰਡਾ ਪਾਰ ਕਰ ਕੇ ਦੁਸ਼ਮਣ ਦੇ ਸਾਹਮਣੇ ਵੱਲ ਵੱਧਦਾ ਚਲਾ ਗਿਆ। ਅਕਾਲੀ ਜੀ ਨੂੰ ਆਉਂਦਾ ਵੇਖ ਦੁਸ਼ਮਣ ਨੇ ਤੋਪਾਂ ਤੇ ਬੰਦੂਕਾਂ ਦੇ ਮੂੰਹ ਖੋਲ੍ਹ ਦਿੱਤੇ। ਵਰ੍ਹਦੀਆਂ ਗੋਲੀਆਂ ਵਿਚ ਅਕਾਲੀ ਜੀ ਦੁਸ਼ਮਣ ਵੱਲ ਵਧਦੇ ਜਾ ਰਹੇ ਸਨ। ਅਕਾਲੀ ਜੀ ਅੱਗੇ ਤੀਹ ਹਜ਼ਾਰ ਗਾਜੀ ਸੀ। ਅਕਾਲੀ ਜੀ ਨੂੰ ਅਣਗਿਣਤ ਗਾਜੀਆਂ ਵਿਚ ਘਿਰਦਾ ਵੇਖ ਕੇ ਮਹਾਰਾਜਾ ਰਣਜੀਤ ਸਿੰਘ ਵੀ ਮੈਦਾਨ-ਏ-ਜੰਗ ਵਿਚ ਆ ਗਏ। ਹੁਣ ਢਾਡਾ ਜੰਗ ਮੱਚਿਆ।[੧੧] ਪਠਾਣ ਪਹਾੜਾਂ ਦੀਆਂ ਕੰਦਰਾਂ ਵਿਚ ਬੈਠੇ ਗੋਲੀ ਚਲਾ ਰਹੇ ਸਨ। ਅਕਾਲੀ ਫੂਲਾ ਸਿੰਘ ਜੀ ਇਨ੍ਹਾਂ ਪਠਾਣਾਂ ਦੇ ਬਹੁਤ ਨਜ਼ਦੀਕ ਪਹੁੰਚ ਚੁੱਕੇ ਸਨ ਕਿ ਇਕ ਗਾਜੀ ਵੱਲੋਂ ਚਲਾਈ ਗੋਲੀ ਅਕਾਲੀ ਫੂਲਾ ਸਿੰਘ ਦੇ ਖੱਬੇ ਗੋਡੇ ਨੂੰ ਚੀਰਦੀ ਹੋਈ ਘੋੜੇ ਦੇ ਪੇਟ ਵਿਚ ਜਾ ਲੱਗੀ। ਘੋੜਾ ਜ਼ਮੀਨ 'ਤੇ ਡਿੱਗ ਪਿਆ ਤਾਂ ਅਕਾਲੀ ਜੀ ਨੇ ਜਲਦੀ ਹਾਥੀ ਮੰਗਵਾਇਆ ਤੇ ਜ਼ਖ਼ਮੀ ਹਾਲਤ ਵਿਚ ਹਾਥੀ ਦੇ ਹੌਦੇ ਵਿਚ ਬੈਠ ਕੇ ਜੰਗ ਲੜਨ ਲੱਗੇ। ਅਕਾਲੀ ਫੂਲਾ ਸਿੰਘ ਜੀ ਨੇ ਆਪਣੇ ਜਥੇ ਨੂੰ ਜਦ ਵੰਗਾਰਿਆ ਤਾਂ ਸਾਰੇ ਅਕਾਲੀ ਸਿੰਘ ਘੋੜਿਆਂ ਤੋਂ ਉਤਰ ਕੇ ਵੈਰੀ ਨਾਲ ਹੱਥੋ-ਹੱਥ ਤੇਗ ਚਲਾਉਣ ਲੱਗੇ। ਇਤਨੇ ਚਿਰ ਨੂੰ ਸ਼ਹਿਜ਼ਾਦਾ ਖੜਕ ਸਿੰਘ ਦਾ ਦਸਤਾ ਵੀ ਆ ਪਹੁੰਚਿਆ ਤੇ ਜਨਰਲ ਵੈਨਤੂਰਾ ਵੀ ਤੋਪਖਾਨਾ ਲੈ ਕੇ ਪਹੁੰਚ ਗਿਆ ਜਿਸ ਨੇ ਮੁਹੰਮਦ ਅਜੀਮ ਖਾਨ ਅਫ਼ਗਾਨੀ ਦੀ ਅਫ਼ਗਾਨੀ ਫੌਜ ਨੂੰ ਗਾਜੀਆਂ ਨਾਲ ਮਿਲਣ ਤੋਂ ਰੋਕ ਦਿੱਤਾ। ਅਕਾਲੀ ਫੂਲਾ ਸਿੰਘ ਗਾਜੀਆਂ ਦੇ ਵਿਚ ਹਾਥੀ ਲੈ ਕੇ ਪਹੁੰਚ ਗਏ। ਇਕ ਵੱਡੇ ਪੱਥਰ ਉਹਲੇ ਲੁਕੇ ਇਕ ਗਾਜੀ ਨੇ ਅਕਾਲੀ ਫੂਲਾ ਸਿੰਘ 'ਤੇ ਕਰਾਬੀਨ ਚਲਾਈ ਜਿਸ ਵਿਚ ਚਾਰ ਗੋਲੀਆਂ ਸਨ। ਜਿਨ੍ਹਾਂ ਵਿੱਚੋਂ ਤਿੰਨ ਗੋਲੀਆਂ ਹਾਥੀ ਦੇ ਮਹਾਵਤ ਨੂੰ ਲੱਗੀਆਂ ਤੇ ਚੌਥੀ ਗੋਲੀ ਅਕਾਲੀ ਜੀ ਦੇ ਮੋਢੇ ਹੇਠ ਛਾਤੀ ਵਿਚ ਵੱਜੀ।[੧੨] ਇਕ ਅਕਾਲੀ ਨੇ ਮਹਾਵਤ ਦੀ ਜਗ੍ਹਾ ਲੈ ਲਈ ਤੇ ਗੋਲੀ ਲੱਗੀ 'ਤੇ ਹੀ ਅਕਾਲੀ ਫੂਲਾ ਸਿੰਘ

ਨੇ ਹਾਥੀ ਅੱਗੇ ਤੋਰਿਆ। ਜਦ ਅਕਾਲੀ ਫੂਲਾ ਸਿੰਘ ਹੋਰ ਅੱਗੇ ਚਲਦੀ ਜੰਗ ਦੇ ਮੈਦਾਨ ਵਿਚਕਾਰ ਜੂਝ ਰਹੇ ਸਨ ਤਾਂ ਇਕ ਪਠਾਣ ਨੇ ਇਕ ਹੋਰ ਕਰਾਬੀਨ ਚਲਾਈ ਜਿਸ ਦੀਆਂ ਗੋਲੀਆਂ ਅਕਾਲੀ ਜੀ ਨੂੰ ਲੱਗੀਆਂ। ਹੁਣ ਅਕਾਲੀ ਜੀ ਦੀ ਹਾਲਤ ਇਨ੍ਹਾਂ ਗੋਲੀਆਂ ਕਾਰਨ ਨਾਜ਼ੁਕ ਹੋ ਗਈ। ਗੋਲੀ ਚਲਾਉਣ ਵਾਲੇ ਪਠਾਣ ਨੂੰ ਕਰਨਲ ਮਹਾਂ ਸਿੰਘ ਨੇ ਪਾਰ ਬੁਲਾ ਦਿੱਤਾ। ਜਦ ਹਾਥੀ ਬਿਠਾ ਕੇ ਅਕਾਲੀ ਫੂਲਾ ਸਿੰਘ ਜੀ ਦਾ ਸਰੀਰ ਹੌਦੇ ਤੋਂ ਬਾਹਰ ਕੱਢਿਆ ਤਦ ਤਕ ਉਹ ਸ਼ਹੀਦ ਹੋ ਚੁੱਕੇ ਸਨ। ਅਕਾਲੀ ਜੀ ਦੀ ਸ਼ਹਾਦਤ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਬਹੁਤ ਹੀ ਜ਼ਿਆਦਾ ਵੈਰਾਗ ਵਿਚ ਆ ਗਏ। ਅਕਾਲੀ ਜੀ ਦੀ ਪਵਿੱਤਰ ਦੇਹ ਦਾ ਸਸਕਾਰ ਅਗਲੇ ਦਿਨ ਦਰਿਆ ਲੁੰਡੇ ਦੇ ਕਿਨਾਰੇ ਕੀਤਾ ਗਿਆ। ਅਕਾਲੀ ਫੂਲਾ ਸਿੰਘ ਜੀ ਨੇ ਆਪਣਾ ਸਾਰਾ ਜੀਵਨ ਗੁਰੂ ਖਾਲਸਾ ਪੰਥ ਦੀਆਂ ਪਰੰਪਰਾਵਾਂ ਅਤੇ ਸੰਸਥਾਵਾਂ ਦੀ ਮਰਯਾਦਾ ਉੱਪਰ ਸਖ਼ਤ ਪਹਿਰਾ ਦਿੰਦਿਆਂ ਖਾਲਸਾ ਰਾਜ ਦੇ ਲੇਖੇ ਲਾ ਦਿੱਤਾ। ਉਨ੍ਹਾਂ ਦੀ ਜ਼ਿੰਦਗੀ ਦੀ ਆਖ਼ਰੀ ਮੁਹਿੰਮ ਵਿਚ ਉਨ੍ਹਾਂ ਵੱਲੋਂ ਗੁਰਮਤਾ ਸੰਸਥਾ ਦਾ ਸਤਿਕਾਰ ਤੇ ਪਾਲਣਾ ਅੱਜ ਸਾਨੂੰ ਸਾਡੀਆਂ ਪਰੰਪਰਾਵਾਂ ਉੱਪਰ ਪਹਿਰਾ ਦੇਣ ਲਈ ਇਕ ਰਾਹ ਦਸੇਰਾ ਅਤੇ ਵੰਗਾਰ ਹੈ।

**ਹਵਾਲੇ :**


੧. ਭਾਈ ਵੀਰ ਸਿੰਘ, *ਸਤਵੰਤ ਕੌਰ,* ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, ੨੦੨੨, ਪੰਨਾ ੨੦੩.

੨. S.J.S. Poll, *The Beloved Forces of the Guru,* Chattar Singh, Jiwan Singh, Bazar Mai Sewan, Amritsar, 2007, p.26.

੩. ਰੂਪ ਸਿੰਘ(ਸੰਪਾ.), *ਪ੍ਰਮੁੱਖ ਸਿੱਖ ਸ਼ਖ਼ਸੀਅਤਾਂ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੧੦, ਪੰਨਾ ੧੬੭.

੪. ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ, *ਅਕਾਲੀ ਫੂਲਾ ਸਿੰਘ,* ਲਾਹੌਰ ਬੁੱਕ ਸ਼ਾਪ, ਲੁਧਿਆਣਾ, ਮਿਤੀਹੀਣ, ਪੰਨਾ ੨੦.

੫. *ਉਹੀ.*

੬. *ਉਹੀ,* ਪੰਨੇ ੨੭-੨੮.

੭. *ਉਹੀ,* ਪੰਨਾ ੩੧.

੮. *ਉਹੀ,* ਪੰਨੇ ੩੨-੩੩.

੯. *ਉਹੀ,* ਪੰਨਾ ੩੫.

੧੦. *ਉਹੀ,* ਪੰਨਾ ੩੭.

੧੧. *ਉਹੀ,* ਪੰਨੇ ੭੫-੭੮.

੧੨. *ਉਹੀ,* ਪੰਨਾ ੮੧.


■

# ਗੋਇੰਦਵਾਲ ਸਾਹਿਬ ਦੀ ਸਥਾਪਨਾ ਅਤੇ ਇਤਿਹਾਸਿਕ ਅਸਥਾਨ

*-ਸ. ਦਿਲਪ੍ਰੀਤ ਸਿੰਘ**

ਗੁਰੂ ਸਾਹਿਬਾਨ ਦੁਆਰਾ ਸਿੱਖ ਧਰਮ ਦੇ ਵਿਕਾਸ ਲਈ ਅਨੇਕਾਂ ਹੀ ਨਵੇਂ ਪ੍ਰਚਾਰ ਕੇਂਦਰ ਸਥਾਪਿਤ ਕੀਤੇ ਗਏ। ਇਸ ਕਾਰਜ ਪ੍ਰਣਾਲੀ ਦੀ ਸ਼ੁਰੂਆਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਕਰਤਾਰਪੁਰ ਸਾਹਿਬ (ਪਾਕਿਸਤਾਨ)' ਦੀ ਮੋੜ੍ਹੀ ਗੱਡ ਕੇ ਕੀਤੀ। ਫਿਰ ਸ੍ਰੀ (ਗੁਰੂ) ਅਮਰਦਾਸ ਜੀ ਦੁਆਰਾ ਬਿਆਸ ਦਰਿਆ ਦੇ ਕੰਢੇ 'ਗੋਇੰਦਵਾਲ ਸਾਹਿਬ' ਦੀ ਸਥਾਪਨਾ ਕਰ ਕੇ ਇਸ ਵਿਕਾਸ ਲੜੀ ਨੂੰ ਅਗਾਂਹ ਤੋਰਿਆ ਗਿਆ। ਇਸ ਲੇਖ ਵਿਚ ਅਸੀਂ 'ਗੋਇੰਦਵਾਲ ਸਾਹਿਬ' ਦੀ ਸਥਾਪਨਾ ਅਤੇ ਇਸ ਕਸਬੇ ਵਿਚਲੇ ਸਿੱਖ ਇਤਿਹਾਸਿਕ ਅਸਥਾਨਾਂ ਦਾ ਇਤਿਹਾਸਿਕ ਸਰੋਤਾਂ ਦੇ ਹਵਾਲੇ ਨਾਲ ਵਰਣਨ ਕਰਨ ਦਾ ਯਤਨ ਕੀਤਾ ਹੈ।

ਵਰਤਮਾਨ ਸਮੇਂ ਵਿਚ ਇਹ ਕਸਬਾ ਜ਼ਿਲ੍ਹਾ ਤਰਨ ਤਾਰਨ ਸਾਹਿਬ ਦੀ ਤਹਿਸੀਲ ਖਡੂਰ ਸਾਹਿਬ ਵਿਚ ਇਕ ਵਿਕਸਿਤ ਕਸਬੇ ਦਾ ਰੂਪ ਲੈ ਚੁੱਕਾ ਹੈ। ੨੦੧੧ ਈ. ਦੀ ਮਰਦਮ-ਸ਼ੁਮਾਰੀ ਅਨੁਸਾਰ ਇਸ ਕਸਬੇ ਦੀ ਅਬਾਦੀ ੯੦੯੫ ਅਤੇ ਰਕਬਾ ੭੩੬ ਏਕੜ ਸੀ। ਇਹ ਕਸਬਾ ਖਡੂਰ ਸਾਹਿਬ ਤੋਂ ਦੱਖਣ ਦਿਸ਼ਾ ਵੱਲ ਤਕਰੀਬਨ ੯ ਕਿਲੋਮੀਟਰ ਦੀ ਦੂਰੀ 'ਤੇ ਅਤੇ ਤਰਨ ਤਾਰਨ ਸਾਹਿਬ ਤੋਂ ੨੫ ਕਿਲੋਮੀਟਰ ਦੱਖਣ-ਪੂਰਬ ਦਿਸ਼ਾ ਵੱਲ ਸਥਿਤ ਹੈ।

## ਗੋਇੰਦਵਾਲ ਸਾਹਿਬ ਦੀ ਸਥਾਪਨਾ

ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸਿੱਖ ਪੰਥ ਦੇ ਅਗਲੇਰੇ ਗੁਰੂ ਥਾਪ ਗਏ ਸਨ। ਗੁਰਿਆਈ ਪ੍ਰਾਪਤ ਕਰ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਵਿਖੇ ਸਿੱਖੀ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਇਕ ਦਿਨ ਬੀਬੀ ਅਮਰੋ ਜੀ ਤੋ ਗੁਰਬਾਣੀ ਸਰਵਣ ਕਰਨ ਦੇ ਸੁਭਾਗ ਵਸ (ਗੁਰੂ) ਅਮਰਦਾਸ ਜੀ ਗੁਰੂ ਸ਼ਰਨ ਵਿਚ ਆਏ ਅਤੇ ਗੁਰੂ ਸੇਵਾ ਵਿਚ ਜੁਟ ਗਏ। ਨਿਤਾਪ੍ਰਤੀ ਅੰਮ੍ਰਿਤ ਵੇਲੇ ਬਿਆਸ ਦਰਿਆ ਤੋਂ ਪਾਣੀ ਦੀ ਗਾਗਰ ਭਰ ਕੇ ਲਿਆਉਣੀ ਤੇ ਆਪਣੇ ਹੱਥੀਂ ਬੜੀ ਸ਼ਰਧਾ ਨਾਲ ਗੁਰੂ ਸਾਹਿਬ ਨੂੰ ਇਸ਼ਨਾਨ ਕਰਵਾਉਣਾ। ਇਹ ਸੇਵਾ ਸ੍ਰੀ ਅਮਰਦਾਸ (ਗੁਰੂ) ਜੀ ਨੇ ਤਕਰੀਬਨ ੧੨ ਸਾਲ ਕੀਤੀ ਤੇ ਗੁਰੂ ਸਾਹਿਬ ਨੇ ਇਸ ਅਥਾਹ ਸ਼ਰਧਾ ਤੋਂ ਪ੍ਰਸੰਨ ਹੋ ਕੇ ਗੁਰਿਆਈ ਦੀ ਦਾਤ ਬਖਸ਼ੀ।

ਜਿਸ ਸਮੇਂ ਗੁਰੂ ਸਾਹਿਬ ਖਡੂਰ ਸਾਹਿਬ ਤੋਂ ਸਿੱਖੀ ਦਾ ਪ੍ਰਚਾਰ ਕਰ ਰਹੇ ਸਨ

*ਖੋਜਾਰਥੀ, ਧਰਮ ਅਧਿਐਨ ਵਿਭਾਗ, ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਿਹਗੜ੍ਹ ਸਾਹਿਬ, ਮੋ. +੯੧੯੫੬੯੯੦੦੦੫

ਉਸ ਸਮੇਂ ਗੋਇੰਦਵਾਲ ਸਾਹਿਬ ਵਾਲੀ ਜਗ੍ਹਾ ਬਿਲਕੁਲ ਉਜਾੜ ਪਈ ਸੀ। ਲੋਕਾਂ ਵਿਚ ਇਸ ਜਗ੍ਹਾ ਦੇ ਉਜਾੜ ਪਏ ਹੋਣ ਦਾ ਇਕ ਕਾਰਨ ਤਾਂ ਇਹ ਮੰਨਿਆ ਜਾਂਦਾ ਸੀ ਕਿ ਇਸ ਸਥਾਨ 'ਤੇ ਭੂਤਾਂ ਪ੍ਰੇਤਾਂ ਦੇ ਹੋਣ ਦਾ ਡਰ ਅਤੇ ਦੂਜਾ ਇਸ ਦੇ ਆਸ-ਪਾਸ ਧਾੜਵੀ ਲੁਟੇਰਿਆਂ ਦਾ ਵਾਸਾ। ਇਨ੍ਹਾਂ ਕਾਰਨਾਂ ਤੋਂ ਤੰਗ ਪਰੇਸ਼ਾਨ ਗੋਂਦਾ ਖੱਤਰੀ ਗੁਰੂ ਸ਼ਰਨ ਆਇਆ ਅਤੇ ਸਹਾਇਤਾ ਲਈ ਬਿਨੈ ਅਰਜ ਕੀਤੀ। ਗੁਰੂ ਸਾਹਿਬ ਨੇ ਗੋਂਦੇ ਦੀ ਬੇਨਤੀ ਪ੍ਰਵਾਨ ਕਰਦੇ ਹੋਏ ਸ੍ਰੀ (ਗੁਰੂ) ਅਮਰਦਾਸ ਜੀ ਨੂੰ ਆਪਣੀ ਸੋਟੀ ਦੇ ਕੇ ਗੋਂਦੇ ਨਾਲ ਪਿੰਡ ਵਸਾਉਣ ਲਈ ਭੇਜਿਆ। ਸ੍ਰੀ (ਗੁਰੂ) ਅਮਰਦਾਸ ਜੀ ਨੇ ਗੁਰੂ ਸਾਹਿਬ ਦੁਆਰਾ ਦੱਸੀ ਵਿਉਂਤ ਅਨੁਸਾਰ ਸੋਟੀ ਨਾਲ ਪਿੰਡ ਦਾ ਘੇਰਾ ਬੰਨ੍ਹ ਕੇ ਜਲ ਦਾ ਛਿੜਕਾਅ ਕਰਵਾ ਦਿੱਤਾ। ਸਾਰੀ ਜਗ੍ਹਾ ਨੂੰ ਪੱਧਰਾ ਕਰ ਕੇ ਉਸਾਰੀ ਦਾ ਕੰਮ ਸ਼ੁਰੂ ਕਰਵਾਇਆ ਗਿਆ ਅਤੇ ਇਸ ਨਗਰ ਦਾ ਨਾਮ ਗੋਂਦੇ ਦੇ ਨਾਮ ਉੱਤੇ 'ਗੋਇੰਦਵਾਲ' ਰੱਖਿਆ।

*ਤਬਿ ਸ੍ਰੀ ਅਮਰ ਬਿਚਾਰ ਕਰ ਯੋਹੈ। ਤਿਸ ਗੋਂਦੇ ਪਰ ਨਾਮ ਧਰਯੋ ਹੈ।*
*ਗੋਇੰਦਵਾਲ ਉਚਾਰਿ ਸੁਨਾਯੋ। ਭਯੋ ਨਾਮ ਪੁਰਿਕੋ ਬਿਦਤਾਯੋ।*[੧]

ਮੈਕਾਲਿਫ ਦੇ ਕਥਨ ਅਨੁਸਾਰ ਜਿਸ ਜ਼ਮੀਨ ਵਿਚ ਗੋਇੰਦਵਾਲ ਨਗਰ ਵਸਾਇਆ ਗਿਆ ਉਹ ਜ਼ਮੀਨ ਗੋਂਦੇ ਨੇ ਅਕਬਰ ਬਾਦਸ਼ਾਹ ਤੋਂ ਠੇਕੇ ਤੇ ਲਈ ਸੀ। ਗੋਂਦੇ ਨੇ ਸ੍ਰੀ (ਗੁਰੂ) ਅਮਰਦਾਸ ਜੀ ਦੇ ਇਸ ਪਰਉਪਕਾਰ ਵਾਲੇ ਕਾਰਜ ਤੋਂ ਪ੍ਰਸੰਨ ਹੋ ਕੇ ਨਗਰ ਵਿਚ ਉਨ੍ਹਾਂ ਲਈ ਇਕ ਮਹੱਲ ਬਣਵਾਇਆ ਸੀ।[੨] ਗਿਆਨੀ ਗਿਆਨ ਸਿੰਘ ਅਨੁਸਾਰ ਸ੍ਰੀ (ਗੁਰੂ) ਅਮਰਦਾਸ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ ਸੰ. ੧੬੦੩ (੧੫੪੬ ਈ.) ਵਿਚ ਗੋਇੰਦਵਾਲ ਸਾਹਿਬ ਦੀ ਸਥਾਪਨਾ ਕੀਤੀ। ਇਹ ਪਿੰਡ ਵਸਾਉਣ ਬਦਲੇ ਗੋਂਦੇ ਖੱਤ੍ਰੀ ਨੇ ਅੱਧੇ ਪਿੰਡ ਦੀ ਜ਼ਮੀਨ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਭੇਟ ਕੀਤੀ ਸੀ।[੩] ਪ੍ਰੋ. ਸਾਹਿਬ ਸਿੰਘ ਦਾ ਮੰਨਣਾ ਹੈ ਕਿ ਸ੍ਰੀ (ਗੁਰੂ) ਅਮਰਦਾਸ ਜੀ ਨੇ ਦੂਸਰੇ ਪਾਤਸ਼ਾਹ ਦੀ ਆਗਿਆ ਅਨੁਸਾਰ ੧੫੪੩ ਈ. ਵਿਚ ਗੋਇੰਦਵਾਲ ਨਗਰ ਦੀ ਸਥਾਪਨਾ ਕੀਤੀ। ਇਸ ਨਗਰ ਦੀ ਸਥਾਪਨਾ ਤੋਂ ਬਾਅਦ ਗੁਰੂ ਹੁਕਮ ਪਾ ਕੇ ਸ੍ਰੀ (ਗੁਰੂ) ਅਮਰਦਾਸ ਜੀ ਸਿੱਖ ਸੰਗਤ ਅਤੇ ਪਰਵਾਰ ਸਮੇਤ ਨਿਵਾਸ ਕਰਨ ਲੱਗੇ ਸਨ।[੪]

ਸਰੂਪ ਦਾਸ ਭੱਲੇ ਅਨੁਸਾਰ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਸ੍ਰੀ (ਗੁਰੂ) ਅਮਰਦਾਸ ਜੀ ਨੇ ਸਭ ਤੋਂ ਪਹਿਲਾਂ ਪੂਰਬ ਵਾਲੀ ਦਿਸ਼ਾ ਵੱਲ ਮਕਾਨਾਂ ਦੀ ਉਸਾਰੀ ਦਾ ਕੰਮ ਸ਼ੁਰੂ ਕਰਵਾਇਆ ਸੀ।[੫] ਦੂਰ ਨੇੜੇ ਦੀ ਸੰਗਤ ਗੁਰੂ ਸਾਹਿਬ ਦੁਆਰਾ ਸਥਾਪਿਤ ਕੀਤੇ ਨਗਰ ਵਿਚ ਨਿਵਾਸ ਕਰਨ ਲਈ ਆਉਣ ਲੱਗੀ। ਗੰਡਾ ਸਿੰਘ ਦਾ ਮੰਨਣਾ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਵੱਡੇ ਪੁੱਤਰ ਦਾਤੂ ਦੀ ਵਿਰੋਧਤਾ ਨੂੰ ਨਿਸਫ਼ਲ ਕਰਨ ਲਈ ਸ੍ਰੀ ਗੁਰੂ ਅਮਰਦਾਸ ਜੀ ਦਾ ਪੱਕਾ ਨਿਵਾਸ

ਗੋਇੰਦਵਾਲ ਸਾਹਿਬ ਕਰਵਾਇਆ।[੬]

ਉਪਰੋਕਤ ਜਾਣਕਾਰੀ ਤੋਂ ਇਹ ਗੱਲ ਤਾਂ ਸਪੱਸ਼ਟ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹੁਕਮ ਨੂੰ ਮੰਨਦੇ ਹੋਏ ਸ੍ਰੀ ਗੁਰੂ ਅਮਰਦਾਸ ਜੀ ਨੇ 'ਗੋਇੰਦਵਾਲ ਸਾਹਿਬ' ਦੀ ਸਥਾਪਨਾ ਕੀਤੀ। ਸਮੇਂ ਦੇ ਸੰਬੰਧ ਵਿਚ ਬਹੁਤੇ ਵਿਦਵਾਨ ੧੫੪੬ ਈ. ਨਾਲ ਸਹਿਮਤ ਹਨ, ਜੋ ਵਧੇਰੇ ਠੀਕ ਜਾਪਦਾ ਹੈ।

ਇਸ ਕਸਬੇ ਵਿਚ ਸਥਿਤ ਸਿੱਖ ਧਰਮ ਨਾਲ ਸੰਬੰਧਿਤ ਇਤਿਹਾਸਿਕ ਅਸਥਾਨਾਂ ਦਾ ਇਤਿਹਾਸ ਅਤੇ ਵਰਤਮਾਨ ਸਥਿਤੀ ਹੇਠ ਲਿਖੇ ਅਨੁਸਾਰ ਹੈ:-

**ਗੁਰਦਆਰਾ ਸ੍ਰੀ ਬਾਉਲੀ ਸਾਹਿਬ**

ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਦਰਿਆ ਬਿਆਸ ਦੇ ਕੰਢੇ 'ਤੇ ਸਥਿਤ ਹੈ। ਗੁਰੂ ਹੁਕਮ ਪਾ ਕੇ ਸ੍ਰੀ ਗੁਰੂ ਅਮਰਦਾਸ ਜੀ ਗੋਇੰਦਵਾਲ ਸਾਹਿਬ ਪੱਕੇ ਤੌਰ 'ਤੇ ਨਿਵਾਸ ਕਰਨ ਲੱਗੇ ਸਨ। ਇੱਕ ਦਿਨ ਗੁਰੂ ਸਾਹਿਬ ਨੇ ਸੰਗਤ ਦਾ ਇਕੱਠ ਕਰ ਕੇ ਨਗਰ ਵਿਚ ਬਾਉਲੀ ਤਿਆਰ ਕਰਵਾਉਣ ਦਾ ਫੈਸਲਾ ਲਿਆ। ਹੁਕਮਨਾਮੇ ਭੇਜ ਕੇ ਸੰਗਤ ਨੂੰ ਗੋਇੰਦਵਾਲ ਸਾਹਿਬ ਬੁਲਾਇਆ ਗਿਆ। ਯੋਗ ਸਥਾਨ ਦੀ ਚੋਣ ਕਰਕੇ ਬਾਬਾ ਬੁੱਢਾ ਜੀ ਪਾਸੋਂ ਬਾਉਲੀ ਦਾ ਟੱਕ ਲਵਾਇਆ ਤੇ ਕਾਰ ਸ਼ੁਰੂ ਕਰਵਾ ਦਿੱਤੀ :

*ਸੁਥਲ ਜਾਨਿ ਗੁਰੁ ਇਸਥਿਤ ਭਏ। ਟਕ ਲਾਵਨ ਕੀ ਆਇਸੁ ਕਏ।*
*ਬੁੱਢੇ ਪ੍ਰਥਮ ਕਹੀ ਗਹੀ। ਜਹਿਂ ਗੁਰ ਕਹੀ ਤਿਰਥ ਕਰਿ ਸਹੀ।*[੭]

ਬਾਉਲੀ ਦੇ ਤਿਆਰ ਹੋਣ ਸੰਬੰਧੀ ਸਿੱਖ ਵਿਦਵਾਨਾਂ ਨੇ ਆਪੋ-ਆਪਣੀ ਖੋਜ ਦੇ ਆਧਾਰਿਤ ਪੱਖ ਪੇਸ਼ ਕੀਤੇ ਹਨ। ਮੈਕਸ ਆਰਥਰ ਮੈਕਾਲਿਫ ਦੇ ਅਨੁਸਾਰ ਬਾਉਲੀ ਸਾਹਿਬ ਤਿਆਰ ਕਰਵਾਉਣ ਲਈ ਸ੍ਰੀ ਗੁਰੂ ਅਮਰਦਾਸ ਜੀ ਨੇ ਜ਼ਮੀਨ ਮੁੱਲ ਖਰੀਦੀ ਸੀ।[੮] ਬਾਉਲੀ ਤਿਆਰ ਕਰਨ ਲਈ ਸਿੱਖ ਸੰਗਤ ਖੁਦਵਾਈ ਦਾ ਕਾਰਜ ਕਰਦੀ ਸੀ ਅਤੇ ਇਸ ਕਾਰ-ਸੇਵਾ ਵਿਚ ਸਿੱਖਾਂ ਦੇ ਭਵਿੱਖਤ ਸ੍ਰੀ ਗੁਰੂ ਰਾਮਦਾਸ ਜੀ ਵੀ ਸ਼ਾਮਲ ਸਨ।[੯] ਬਾਉਲੀ ਦੀ ਖੁਦਾਈ ਦੌਰਾਨ ਧਰਤੀ ਵਿੱਚੋਂ ਇਕ ਪੱਥਰ ਦੀ ਚੱਟਾਨ ਸਾਹਮਣੇ ਆਈ। ਬਹੁਤ ਕੋਸ਼ਿਸ਼ਾਂ ਦੇ ਬਾਵਜੂਦ ਵੀ ਉਹ ਪੱਥਰ ਨਾ ਟੁੱਟਿਆ। ਫਿਰ ਸੰਗਤ ਨੇ ਗੁਰੂ ਸਾਹਿਬ ਪਾਸ ਬੇਨਤੀ ਕੀਤੀ ਕਿ ਪੱਥਰ ਦੀ ਚੱਟਾਨ ਖੁਦਾਈ ਦੇ ਰਾਹ ਵਿਚ ਰੁਕਾਵਟ ਬਣ ਗਈ ਹੈ। ਗੁਰੂ ਸਾਹਿਬ ਨੇ ਇਸ ਮੁਸ਼ਕਿਲ ਦੇ ਹੱਲ ਲਈ ਮਾਨਕ ਚੰਦ ਜੋ ਪੱਥਰ ਤੋੜਨ ਦਾ ਕੰਮ ਕਰਦਾ ਸੀ ਉਸ ਨੂੰ ਬੁਲਾ ਕੇ ਇਸ ਅੜਚਨ ਨੂੰ ਦੂਰ ਕਰਵਾਇਆ। ਪੱਥਰ ਟੁੱਟਣ ਤੋਂ ਬਾਅਦ ਧਰਤੀ ਵਿੱਚੋਂ ਬਹੁਤ ਸਾਰਾ ਜਲ ਨਿਕਲ ਆਇਆ ਜਿਸ ਨਾਲ ਬਾਉਲੀ ਭਰ ਗਈ।[੧੦] ਸਿੱਖ ਸੰਗਤ ਦੀ ਸਹਾਇਤਾ ਨਾਲ ਗੁਰੂ ਸਾਹਿਬ ਨੇ ਚੌਰਾਸੀ ਪੌੜੀਆਂ ਵਾਲੀ ਬਾਉਲੀ ਦਾ ਕਾਰਜ ਸੰਪੂਰਨ ਕਰਵਾਇਆ। ਫਿਰ ਸੱਤ ਪੌੜੀਆਂ ਕਾਠ ਦੀ ਲੱਕੜੀ ਦੀਆਂ ਜਲ ਵਿਚ ਤਿਆਰ ਕਰਵਾਈਆਂ।[੧੧]

ਭਾਈ ਕਾਨ੍ਹ ਸਿੰਘ ਨਾਭਾ ਦਾ ਮੰਨਣਾ ਹੈ ਕਿ ਬਾਉਲੀ ਸਾਹਿਬ ਦਾ ਕਾਰਜ ਸ਼ੁਰੂ

ਹੋਣ ਦਾ ਸਮਾਂ ਸੰ. ੧੬੧੬ (੧੫੫੯) ਦਾ ਹੈ, ਪਰ ਸੰਪੂਰਨ ਹੋਣ ਦੇ ਸਮੇਂ ਬਾਰੇ ਕੋਈ ਜਾਣਕਾਰੀ ਨਹੀਂ ਦਿੱਤੀ ਗਈ।[੧੨]

ਗੰਡਾ ਸਿੰਘ ਅਨੁਸਾਰ ਗੋਇੰਦਵਾਲ ਸਾਹਿਬ ਇਕ ਬੜਾ ਵੱਡਾ ਸਿੱਖੀ ਦਾ ਕੇਂਦਰ ਬਣ ਗਿਆ ਸੀ ਅਤੇ ਇੱਥੇ ਹੀ ਯਾਤਰੂਆਂ ਦੀ ਵਰਤੋਂ ਲਈ ੧੫੫੯ ਈ. ਵਿਚ ਚੌਰਾਸੀ ਪੌੜੀਆਂ ਵਾਲੀ ਬਾਉਲੀ ਬਣਵਾਈ।[੧੩] ਗਿਆਨੀ ਸੋਹਣ ਸਿੰਘ ਸੀਤਲ ਦਾ ਮੰਨਣਾ ਹੈ ਕਿ ਸੰ.੧੬੧੬ (੧੫੫੯ ਈ.) ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਬਾਉਲੀ ਸਾਹਿਬ ਦੀ ਨੀਂਹ ਰੱਖੀ। ਬਾਉਲੀ ਸਾਹਿਬ ਦੇ ਮੁਕੰਮਲ ਹੋਣ ਦਾ ਸਮਾਂ ਫੁੱਟ ਨੋਟ ਵਿਚ ਸੰ. ੧੬੨੧ (੧੫੬੪ ਈ.) ਦਾ ਲਿਖਿਆ ਮਿਲਦਾ ਹੈ।[੧੪]

ਵਰਤਮਾਨ ਸਮੇਂ ਵਿਚ ਬਾਉਲੀ ਸਾਹਿਬ ਦੇ ਨਾਲ ਸੁੰਦਰ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਸ ਬਾਉਲੀ ਦੀ ਚੌੜਾਈ ੧੧ ਫੁੱਟ ਹੈ ਅਤੇ ਸਾਰੀਆਂ ਪੌੜੀਆਂ ਸੰਗਮਰਮਰ ਦੀਆਂ ਬਣੀਆਂ ਹੋਈਆ ਹਨ। ਬੀਬੀਆਂ ਅਤੇ ਮਰਦਾਂ ਦੇ ਵੱਖੋ-ਵੱਖ ਇਸ਼ਨਾਨ ਕਰਨ ਲਈ ਉੱਪਰੋਂ ਹੇਠਾਂ ਤਕ ਇਕ ਸਟੀਲ ਦੀ ਚਾਦਰ ਦਾ ਪਰਦਾ ਬਣਾਇਆ ਗਿਆ ਹੈ। ਇਸ ਕਾਰਜ ਦਾ ਉਦਘਾਟਨ ੨੪ ਸਤੰਬਰ, ੨੦੧੯ ਈ. ਨੂੰ ਕੀਤਾ ਗਿਆ ਸੀ, ਜੋ ਮੁਕੰਮਲ ਹੋ ਚੁੱਕਾ ਹੈ। ਬਾਉਲੀ ਸਾਹਿਬ ਵਿਚ ਜਾਣ ਤੋਂ ਪਹਿਲਾਂ ਸੱਜੇ ਹੱਥ ਬਾਹਰ ਇੱਕ ਸੰਗਮਰਮਰ ਦੀ ਪਾਲਕੀ ਹੇਠ ਥੜ੍ਹਾ ਬਣਿਆ ਹੋਇਆ ਹੈ, ਇਸ ਅਸਥਾਨ 'ਤੇ ਬੈਠ ਕੇ ਗੁਰੂ ਸਾਹਿਬ ਬਾਉਲੀ ਦੀ ਕਾਰ-ਸੇਵਾ ਕਰਵਾਇਆ ਕਰਦੇ ਸਨ। ਗੁਰਦੁਆਰਾ ਬਾਉਲੀ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਕੋਲ ਹੈ।

## ਗੁਰਦੁਆਰਾ ਖੂਹ ਸਾਹਿਬ ਪਾਤਸ਼ਾਹੀ ਚੌਥੀ

ਗੁਰਦੁਆਰਾ ਬਾਉਲੀ ਸਾਹਿਬ ਤੋਂ ਇਹ ਅਸਥਾਨ ਤਕਰੀਬਨ ੩੦੦ ਮੀਟਰ ਦੀ ਦੂਰੀ 'ਤੇ ਆਬਾਦੀ ਵਾਲੇ ਇਲਾਕੇ ਵਿਚ ਸਥਿਤ ਹੈ। 'ਮਹਾਨ ਕੋਸ਼' ਦੇ ਵਿਚ ਜ਼ਿਕਰ ਮਿਲਦਾ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਗੋਇੰਦਵਾਲ ਸਾਹਿਬ ਵਿਖੇ ਇੱਕ ਖੂਹ ਲਗਵਾਇਆ ਸੀ।[੧੫] ਇਸ ਅਸਥਾਨ 'ਤੇ ਹੀ ੧੬੩੭ ਈ. ਨੂੰ ਭਾਈ ਗੁਰਦਾਸ ਜੀ ਦਾ ਅਕਾਲ ਚਲਾਣਾ ਹੋਇਆ ਸੀ।[੧੬] ਵਰਤਮਾਨ ਸਮੇਂ ਵਿਚ ਇਸ ਅਸਥਾਨ 'ਤੇ ਸੁੰਦਰ ਗੁਰਦੁਆਰਾ ਸਾਹਿਬ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਲਗਵਾਇਆ ਪੁਰਾਤਨ ਖੂਹ ਮੌਜੂਦ ਹੈ।

## ਗੁਰਦੁਆਰਾ ਸ੍ਰੀ ਚੁਬਾਰਾ ਸਾਹਿਬ

ਗੁਰਦੁਆਰਾ ਖੂਹ ਸਾਹਿਬ ਦੇ ਨਾਲ ਹੀ ਗੁਰਦੁਆਰਾ ਚੁਬਾਰਾ ਸਾਹਿਬ ਸਥਿਤ ਹੈ। ਇਸ ਪਵਿੱਤਰ ਅਸਥਾਨ 'ਤੇ ਹੀ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਪਰਵਾਰ ਸਮੇਤ ਨਿਵਾਸ ਕਰਦੇ ਸਨ। ਸ੍ਰੀ ਗੁਰੂ ਅਮਰਦਾਸ ਜੀ ਦੇ ਵੱਡੇ ਸਪੁੱਤਰ ਬਾਬਾ ਮੋਹਨ ਜੀ ਇਸ ਚੁਬਾਰੇ ਵਿਚ ਨਿਵਾਸ ਕਰਦੇ

ਸਨ। ਇਸ ਗੁਰਦੁਆਰਾ ਸਾਹਿਬ ਅੰਦਰ ਜੋ ਇਤਿਹਾਸਿਕ ਅਸਥਾਨ ਅਤੇ ਪੁਰਾਤਨ ਨਿਸ਼ਾਨੀਆਂ ਮੌਜੂਦ ਹਨ, ਉਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

**੧. ਖੂਹੀ ਸ੍ਰੀ ਗੁਰੂ ਅਮਰਦਾਸ ਜੀ:-** ਗੁਰਦੁਆਰਾ ਸਾਹਿਬ ਦੇ ਖੱਬੇ ਪਾਸੇ ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਲਗਵਾਈ ਪੁਰਾਤਨ ਖੂਹੀ ਮੌਜੂਦ ਹੈ। ਖੂਹੀ ਦੇ ਆਲੇ-ਦੁਆਲੇ ਸ਼ੀਸ਼ਾ ਲਗਾ ਕੇ ਉੱਪਰ ਗੁੰਬਦ ਬਣਿਆ ਹੋਇਆ ਹੈ। ਖੂਹੀ ਅੰਦਰ ਨਾਨਕਸ਼ਾਹੀ ਇੱਟ ਲੱਗੀ ਹੋਈ ਹੈ, ਜੋ ਇਸ ਦੀ ਪੁਰਾਤਨਤਾ ਦਰਸਾਉਂਦੀ ਹੈ।

**੨. ਗੁਰਿਆਈ ਬਖਸ਼ਣ ਦਾ ਅਸਥਾਨ:-** ਖੂਹੀ ਤੋਂ ਅੱਗੇ ਗੁਰਿਆਈ ਅਸਥਾਨ ਸਥਿਤ ਹੈ। ਇਕ ਕਮਰੇ ਵਿਚ ਚਾਂਦੀ ਦੀ ਪਾਲਕੀ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਹੈ। ਇਸ ਅਸਥਾਨ 'ਤੇ ਹੀ ਸ੍ਰੀ ਗੁਰੂ ਅਮਰਦਾਸ ਜੀ ਸਿਮਰਨ ਕਰਿਆ ਕਰਦੇ ਸਨ।

**੩. ਕਿੱਲੀ ਸਾਹਿਬ:-** ਗੁਰਿਆਈ ਅਸਥਾਨ ਦੇ ਕੋਲ ਕੰਧ ਵਿਚ ਇੱਕ ਕਿੱਲੀ ਗੱਡੀ ਹੋਈ ਹੈ, ਜਿਸ ਨੂੰ ਫੜ ਕੇ ਸ੍ਰੀ ਗੁਰੂ ਅਮਰਦਾਸ ਜੀ ਸਿਮਰਨ ਕਰਿਆ ਕਰਦੇ ਸਨ। ਕਿੱਲੀ ਉੱਪਰ ਚਾਂਦੀ ਦਾ ਖੋਲ ਚੜ੍ਹਾ ਕੇ ਸ਼ੀਸ਼ਾ ਜੜ੍ਹਿਆ ਹੋਇਆ ਹੈ।

**੪. ਗੁਰਿਆਈ ਅਸਥਾਨ:-** ਕਿੱਲੀ ਸਾਹਿਬ ਦੇ ਨਾਲ ਹੀ ਸੱਜੇ ਪਾਸੇ ਸੋਨੇ ਦੇ ਪੱਤਰੇ 'ਤੇ ਇੱਕ ਦ੍ਰਿਸ਼ ਬਣਿਆ ਹੋਇਆ ਹੈ, ਜਿਸ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੂੰ ਬਾਬਾ ਬੁੱਢਾ ਜੀ ਗੁਰਿਆਈ ਦੀ ਬਖ਼ਸ਼ਿਸ਼ ਕਰ ਰਹੇ ਹਨ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਅਸਥਾਨ 'ਤੇ ੧੫੭੪ ਈ. ਨੂੰ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਬਖਸ਼ੀ ਸੀ।[੭] ਇਸ ਅਸਥਾਨ 'ਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਦੇਸ਼ ਭਰ ਵਿਚ ਸਿੱਖੀ ਦਾ ਪ੍ਰਚਾਰ ਕਰਨ ਲਈ ੨੨ ਮੰਜੀਦਾਰ ਥਾਪੇ ਸਨ। ਇਨ੍ਹਾਂ ੨੨ ਪ੍ਰਚਾਰਕਾਂ ਦੇ ਨਾਮ ਕੰਧ ਉੱਪਰ ਲਿਖੇ ਹੋਏ ਹਨ।

**੫. ਜੋਤੀ-ਜੋਤ ਸਮਾਉਣ ਅਸਥਾਨ:-** ਬਰਾਂਡੇ ਵਿਚ ਅੱਗੇ ਉਹ ਅਸਥਾਨ ਹੈ, ਜਿੱਥੇ ੧ ਸਤੰਬਰ, ੧੫੭੪ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਅਤੇ ੧੫੮੧ ਈ. ਨੂੰ ਸ੍ਰੀ ਗੁਰੂ ਰਾਮਦਾਸ ਜੀ ਜੋਤੀ ਜੋਤ ਸਮਾਏ ਸਨ। ਵਰਤਮਾਨ ਸਮੇਂ ਵਿਚ ਉਸ ਅਸਥਾਨ 'ਤੇ ਕਮਰਾ ਬਣਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਹੈ।

**੬. ਥੰਮ੍ਹ ਸਾਹਿਬ ਅਤੇ ਚੁੱਲ੍ਹਾ ਚੌਂਕਾ ਬੀਬੀ ਭਾਨੀ ਜੀ:-** ਸ੍ਰੀ ਗੁਰੂ ਅਰਜਨ ਦੇਵ ਜੀ ਬਾਲ ਅਵਸਥਾ ਵਿਚ ਜਿਸ ਥੰਮ੍ਹ ਨਾਲ ਖੇਡਦੇ ਸਨ ਮੌਜੂਦਾ ਸਮੇਂ ਵਿਚ ਉਸ ਥੰਮ੍ਹ ਨੂੰ ਪੱਥਰ ਵਿਚ ਜੜ ਕੇ ਸ਼ੀਸ਼ਾ ਫਰੇਮ ਕੀਤਾ ਹੋਇਆ ਹੈ। ਉਸ ਦੇ ਪਾਸ ਹੀ ਬੀਬੀ ਭਾਨੀ ਜੀ ਪਰਸ਼ਾਦੇ ਤਿਆਰ ਕਰਦੇ ਸਨ।

**੭. ਪਾਲਕੀ ਸਾਹਿਬ:-** ਇਹ ਪੁਰਾਤਨ ਪਾਲਕੀ ਉਸ ਸਮੇਂ ਦੀ ਹੈ, ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਬਾਬਾ ਮੋਹਨ ਜੀ ਪਾਸੋਂ ਗੁਰਬਾਣੀ ਦੀਆਂ ਪੋਥੀਆਂ ਲੈ ਕੇ ਗਏ ਸਨ। ਸੁੰਦਰ ਪਾਲਕੀ ਸਾਹਿਬ ਪੂਰੀ ਸੇਵਾ-ਸੰਭਾਲ ਨਾਲ ਰੱਖੀ ਗਈ ਹੈ। ਪਾਲਕੀ ਦਾ

ਹੇਠਲਾ ਹਿੱਸਾ ਲੱਕੜ ਦਾ ਅਤੇ ਉਪਰਲਾ ਹਿੱਸਾ ਲੋਹੇ ਦਾ ਹੈ।

**੮. ਕੇਸ ਅਤੇ ਚੋਲਾ ਸਾਹਿਬ:–** ਪਾਲਕੀ ਸਾਹਿਬ ਦੇ ਅੱਗੇ ਸ੍ਰੀ ਗੁਰੂ ਅਮਰਦਾਸ ਜੀ ਦੇ ਪਵਿੱਤਰ ਕੇਸ ਅਤੇ ਚੋਲਾ ਲੱਕੜ ਦੇ ਡੱਬੇ ਵਿਚ ਦੋ ਖਾਨੇ ਬਣਾ ਕੇ ਰੱਖੇ ਗਏ ਹਨ। ਇਸ ਡੱਬੇ ਨੂੰ ਇਕ ਹੋਰ ਚਾਂਦੀ ਦੇ ਡੱਬੇ ਦੇ ਵਿਚ ਪਾ ਕੇ ਪੂਰੀ ਸੰਭਾਲ ਨਾਲ ਰੱਖਿਆ ਗਿਆ ਹੈ।

**੯. ਤਈਏ ਤਾਪ ਅਸਥਾਨ:–** ਇਸ ਤੋਂ ਅੱਗੇ ਇੱਕ ਕਮਰਾ ਬਣਿਆ ਹੋਇਆ ਹੈ, ਜਿੱਥੇ ਤਈਏ ਤਾਪ ਨਾਲ ਪੀੜ੍ਹਤ ਵਿਅਕਤੀ ਆਉਂਦੇ ਹਨ। ਕਮਰੇ ਦੀ ਇਕ ਕੰਧ ਉੱਤੇ ਗੁਰੂ ਸਾਹਿਬ ਦੇ ਸਮੇਂ ਦੀ ਤਈਏ ਤਾਪ ਦੀ ਸਾਖੀ ਲਿਖੀ ਹੋਈ ਹੈ, ਰਵਾਇਤ ਪ੍ਰਚਲਿਤ ਹੈ ਕਿ ਸਾਖੀ ਪੜ੍ਹ ਕੇ ਤਈਏ ਤਾਪ ਨਾਲ ਪੀੜ੍ਹਤ ਵਿਅਕਤੀ ਠੀਕ ਹੋ ਜਾਂਦਾ ਹੈ।

**੧੦. ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਅਰਜਨ ਦੇਵ ਜੀ:–** ਇਸ ਤੋਂ ਅੱਗੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪ੍ਰਕਾਸ਼ ਅਸਥਾਨ ਵਾਲਾ ਕਮਰਾ ਹੈ। ਇਸ ਅਸਥਾਨ 'ਤੇ ਸੰ. ੧੬੨੦ (੧੫੬੩ ਈ.) ਨੂੰ ਗੁਰੂ ਅਰਜਨ ਦੇਵ ਜੀ ਦਾ ਪ੍ਰਕਾਸ਼ ਹੋਇਆ ਸੀ।[੧੮] ਵਰਤਮਾਨ ਸਮੇਂ ਵਿਚ ਉਸ ਕਮਰੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਹੈ।

**੧੧. ਦੀਵਾਨ ਹਾਲ:–** ਗੁਰਦੁਆਰਾ ਸਾਹਿਬ ਦੇ ਸਾਹਮਣੇ ਵਿਸ਼ਾਲ ਦੀਵਾਲ ਹਾਲ ਸਥਿਤ ਹੈ। ਇਸ ਅਸਥਾਨ ਤੇ ਇੱਕੋ ਸਮੇਂ ਦਸ ਹਜ਼ਾਰ ਦੇ ਕਰੀਬ ਸੰਗਤ ਬੈਠ ਸਕਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ ਨਾਲ ਸੰਬੰਧਿਤ ਪੁਰਬਾਂ ਤੇ ਵਿਸ਼ੇਸ ਗੁਰਮਤਿ ਸਮਾਗਮ ਕਰਵਾਏ ਜਾਂਦੇ ਹਨ। ਕੀਰਤਨ ਦਰਬਾਰ ਵਿਚ ਨਾਮਵਰ ਕੀਰਤਨੀਏ ਬੁਲਾਏ ਜਾਂਦੇ ਹਨ।

**ਸਮਾਧ ਬਾਬਾ ਸਾਵਣ ਮੱਲ ਜੀ:–** ਗੁਰਦੁਆਰਾ ਬਾਉਲੀ ਸਾਹਿਬ ਤੋਂ ਗੁਰਦੁਆਰਾ ਰਾਮਦਾਸ ਖੂਹ ਵੱਲ ਜਾਂਦਿਆਂ ਰਾਹ ਵਿਚ ਬਾਬਾ ਸਾਵਣ ਮੱਲ ਜੀ ਦੀ ਸਮਾਧ ਆਉਂਦੀ ਹੈ। ਇਕ ਕਮਰੇ ਵਿਚ ਸਾਵਣ ਮੱਲ ਜੀ ਦੀ ਸਮਾਧ ਬਣੀ ਹੋਈ ਹੈ। ਸਮਾਧ ਪੁਰਾਤਨ ਹੈ, ਕੁਝ ਹਿੱਸਾ ਨਾਨਕਸ਼ਾਹੀ ਇੱਟ ਦਾ ਬਣਿਆ ਹੋਇਆ ਹੈ। ਸੇਵਾ-ਸੰਭਾਲ ਦਾ ਕਾਰਜ ਪ੍ਰਬੰਧ ਗੁਰਦੁਆਰਾ ਬਾਉਲੀ ਸਾਹਿਬ ਦੇ ਅਧੀਨ ਹੈ।

ਉਕਤ ਦੇ ਸਾਰ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਕਸਬਾ 'ਗੋਇੰਦਵਾਲ ਸਾਹਿਬ' ਸਿੱਖ ਇਤਿਹਾਸ ਵਿਚ ਵਿਸ਼ੇਸ਼ ਮਹੱਤਤਾ ਰੱਖਦਾ ਹੈ। ਗੁਰੂ ਸਾਹਿਬਾਨ ਨਾਲ ਸੰਬੰਧਿਤ ਅਸਥਾਨਾਂ 'ਤੇ ਮੌਜੂਦਾ ਸਮੇਂ ਵਿਚ ਸੁੰਦਰ ਗੁਰਦੁਆਰਾ ਸਾਹਿਬਾਨ ਸੁਸ਼ੋਭਿਤ ਹਨ। ਜੇਕਰ ਅਧਿਆਤਮ ਦੇ ਪੱਖ ਤੋਂ ਨਿਗਾਹ ਮਾਰੀਏ ਤਾਂ ਗੁਰੂ ਸਾਹਿਬ ਨੇ ਇਸ ਕਸਬੇ ਵਿਚ ਬਾਉਲੀ ਤਿਆਰ ਕਰਵਾ ਕੇ ਕਲਜੁਗੀ ਜੀਵਾਂ ਉੱਪਰ ਵੱਡਾ ਪਰਉਪਕਾਰ ਕੀਤਾ। ਇਸ ਕਸਬੇ ਨੂੰ ਸੱਤ ਗੁਰੂ ਸਾਹਿਬਾਨ ਦੀ ਚਰਨ-ਛੋਹ ਪ੍ਰਾਪਤ ਹੈ। ਇਸ ਤੋਂ

ਇਲਾਵਾ ਕਸਬੇ ਵਿਚ ਮੌਜੂਦ ਪੁਰਾਤਨ ਨਿਸ਼ਾਨੀਆਂ ਸ਼ਰਧਾਲੂਆਂ ਦੇ ਹਿਰਦੇ ਅੰਦਰ ਗੁਰੂ ਸਾਹਿਬਾਨ ਦੀ ਯਾਦ ਨੂੰ ਤਾਜ਼ਾ ਕਰਵਾਉਂਦੀਆਂ ਹਨ। ਵਰਤਮਾਨ ਸਮੇਂ ਵਿਚ ਇਹ ਕਸਬਾ ਸਿੱਖ ਧਰਮ ਦਾ ਇਕ ਪ੍ਰਸਿੱਧ ਧਾਰਮਿਕ ਅਸਥਾਨ ਹੈ ਅਤੇ ਇਹ ਕਸਬਾ ਸਿੱਖ ਧਰਮ ਦੇ ਪ੍ਰਚਾਰ ਅਤੇ ਪਾਸਾਰ ਵਿਚ ਅਹਿਮ ਭੂਮਿਕਾ ਨਿਭਾ ਰਿਹਾ ਹੈ।

**ਹਵਾਲੇ ਤੇ ਟਿੱਪਣੀਆਂ:**


੧. ਕਵੀ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,* ਭਾਈ ਵੀਰ ਸਿੰਘ, (ਸੰਪਾ.), ਭਾਸ਼ਾ ਵਿਭਾਗ, ਪੰਜਾਬ, ੨੦੧੧, ਜਿਲਦ ਪੰਜਵੀਂ, ਰਾਸਿ ੧, ਅੰਸੂ ੧੯, ਪੰਨਾ ੧੩੯੫.

੨. ਮੈਕਸ ਆਰਥਰ ਮੈਕਾਲਿਫ, *ਸਿੱਖ ਇਤਿਹਾਸ (ਪਹਿਲਾ-ਦੂਜਾ ਭਾਗ),* ਲਾਹੌਰ ਬੁੱਕ ਸ਼ਾਪ, ਲੁਧਿਆਣਾ, ੨੦੧੨, ਪੰਨਾ ੨੧੧.

੩. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖ਼ਾਲਸਾ,* ਭਾਗ-ਪਹਿਲਾ, ਭਾਸ਼ਾ ਵਿਭਾਗ, ਪੰਜਾਬ, ਪੰਜਵੀਂ ਵਾਰ ੨੦੦੯, ਪੰਨਾ ੩੩੯.

੪. ਪ੍ਰੋ. ਸਾਹਿਬ ਸਿੰਘ, *ਗੁਰ-ਇਤਿਹਾਸ ਪਾਤਸ਼ਾਹੀ ੨ ਤੋਂ ੯,* ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ਪੰਜਵੀਂ ਵਾਰ ੨੦੧੧, ਪੰਨਾ ੨੬.

੫. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼,* ਭਾਗ-ਦੂਜਾ (ਖੰਡ-ਪਹਿਲਾ), ਭਾਸ਼ਾ ਵਿਭਾਗ, ਪੰਜਾਬ, ਤੀਜੀ ਵਾਰ ੧੯੯੯, ਪੰਨਾ ੧੨੦.

੬. ਪ੍ਰਿੰ. ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ, *ਸਿੱਖ ਇਤਿਹਾਸ (੧੪੬੯-੧੭੬੫),* ਡਾ. ਭਗਤ ਸਿੰਘ (ਅਨੁ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਛੇਵਾਂ ਸੰਸਕਰਣ ੨੦੧੬, ਪੰਨਾ ੨੦.

੭. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,* ਜਿਲਦ ਪੰਜਵੀਂ, ਰਾਸਿ ੧, ਅੰਸੂ ੫੧, ਪੰਨਾ ੧੫੪੧.

੮. *ਸਿੱਖ ਇਤਿਹਾਸ (ਪਹਿਲਾ-ਦੂਜਾ ਭਾਗ),* ਪੰਨਾ ੨੫੦.

੯. *ਮਹਿਮਾ ਪ੍ਰਕਾਸ਼,* ਪੰਨੇ ੧੯੭-੯੯.

੧੦. ਉਹੀ, ਪੰਨੇ ੨੦੫-੦੬.

੧੧. ਉਹੀ, ਪੰਨੇ ੨੨੨-੨੩.

੧੨. *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ ੪੨੭.

੧੩. *ਸਿੱਖ ਇਤਿਹਾਸ* (੧੪੬੯-੧੭੬੫), ਪੰਨਾ ੨੨.

੧੪. *ਗੁਰ ਇਤਿਹਾਸ ਦਸ ਪਾਤਸ਼ਾਹੀਆਂ,* ਪੰਨੇ ੮੭-੮੮.

੧੫. *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ ੪੨੭.

੧੬. ਡਾ. ਰਤਨ ਸਿੰਘ ਜੱਗੀ, *ਭਾਈ ਗੁਰਦਾਸ ਜੀਵਨ ਤੇ ਰਚਨਾ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ਤੀਜੀ ਵਾਰ ੨੦੦੦, ਪੰਨਾ ੧੫.

੧੭. ਗਿਆਨੀ ਗੁਰਦਿੱਤ ਸਿੰਘ, (ਸੰਪਾ.), *ਗੁਰਧਾਮ ਦੀਦਾਰ,* ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੯, ਪੰਨਾ ੪੭.

੧੮. *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ ੮੦.

# ਮੋ ਕੋ ਤੋ ਭਰੋਸੋ ਏਕ ਗ੍ਰੰਥ ਮਹਾਰਾਜ ਪੇ

*-ਐਡ. ਗੁਰਚਰਨਜੀਤ ਸਿੰਘ ਲਾਂਬਾ**

**ਭੂਤ ਕਾਲ**

ਹੁਤੇ ਜੋ ਥੇ ਭੰਡ ਭਗਤੀਏ, ਰਾਜਨ ਕੇ ਥੇ ਸਵਾਂਗ ਰਚਾਵਤ।
ਭਿੰਨ ਭਿੰਨ ਕਰ ਭੇਖ ਧਾਰ, ਲੋਗਨ ਕੇ ਮਨ ਕੋ ਪਰਚਾਵਤ।
ਕਉਡੀ, ਦਮੜਾ ਜੋਰਿ ਜੋਰਿ, ਘਰ ਕਟੁੰਬ ਕਾ ਉਦਰ ਪੁਰਾਵਤ।
ਥੇ ਸਵਾਂਗੀ ਪਰ ਭੂਲ ਕਰ, ਸਵਾਂਗ ਕੋ ਨਹੀਂ ਥੇ ਅਸਲ ਬਤਾਵਤ।

**ਵਰਤਮਾਨ ਕਾਲ**

ਨਮਰੂਦ[੧], ਫਿਰੋਨ[੨], ਭੁਲਾਇ ਕਰ, ਕਲਜੁਗ ਐਸੇ ਭੰਡ ਉਪਜਾਏ।
ਭੇਖੀ ਗੁਰੂਅਨ ਕੇ ਲੇਹੜੇ, ਹਰਲ ਹਰਲ ਕਰ ਖੌਰੂ ਪਾਏ।
ਸਰਮੁ ਧਰਮ ਦੋਇ ਤਿਆਗ ਕਰ, ਗ੍ਰੰਥ ਗੁਰੂ ਕੇ ਸਰੀਕ ਸਦਾਏ।
ਰਾਮ ਰਾਇ ਅਰੁ ਧੀਰਮਲ ਸਮ, ਪ੍ਰਤਖ ਗੁਰੂ ਆਪਨ ਕਹਲਾਏ।
ਵੈਸਾਖ ਨੰਦਨ, ਧਰਮ ਵਯਾਘ੍ਰ ਰੂਪ, ਲੋਗਨ ਕੇ ਮਨ ਕੋ ਭਰਮਾਵਤ।
ਮਮ ਪਾਛੇ, ਗ੍ਰੰਥ ਰੂਪ ਮਮ, ਦਸ਼ਮੇਸ਼ ਆਦੇਸ਼ ਨਾ ਕਰਣ ਧਰਾਵਤ।
ਗ੍ਰੰਥ ਗੁਰੂ ਕੀ ਸਾਮ ਤਜ, ਛੱਤਰ ਚਉਰ ਪਰ ਹੱਕ ਜਤਲਾਏ।
ਗ੍ਰੰਥ ਗੁਰੂ ਤੇ ਬੇਮੁਖ ਹੋਏ, ਦੀਰਘ ਹੂੰ ਦੀਰਘ ਪਾਪ ਕਮਾਏ।
ਘੋਰ ਨਰਕ ਕੇ ਪਾਤਕੀ, ਕਬਹੂੰ ਠਉਰ ਨਾ ਕਤਹੂੰ ਪਾਏ।
ਲੋਕ ਪਰਲੋਕ ਗਵਾਇ ਕਰ, ਅਗਨ ਕੁੰਡ ਨਿਸਚਤ ਕਰਾਏ।
ਗ੍ਰੰਥ ਪੰਥ ਬਿਨੁ ਕਉਨ ਹੈ, ਗਜ ਗਰਾਹ[੩] ਤੇ ਲਏ ਛੁਡਾਏ।

੧. ਨਮਰੂਦ : ਸ਼ਿਨਾਰ ਦਾ ਬਾਦਸ਼ਾਹ, ਇਸਨੇ ਵੀ ਆਪਣੇ ਆਪ ਨੂੰ ਰੱਬ ਐਲਾਨਿਆ ਸੀ।

੨. ਫਿਰੋਨ : ਬਾਈਬਲ ਅਤੇ ਕੁਰਾਨ ਵਿਚ ਵਰਣਤ ਕ੍ਰੂਰ ਬਾਦਸ਼ਾਹ ਜਿਸਨੇ ਆਪਣੇ ਆਪ ਨੂੰ ਰੱਬ ਅਖਵਾਇਆ। ਇਹ ਨੀਲ ਨਦੀ ਵਿਚ ਗ਼ਰਕ ਹੋਇਆ।

੩. ਗਜ ਗਰਾਹ : *ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੨)*

ਧੰਨ ਗੁਰੂ ਤੇਗ ਬਹਾਦਰ ਜੀ ਵੱਲੋਂ ਵਰਣਤ ਪੌਰਾਣਿਕ ਹਾਥੀ ਜਿਸ ਨੂੰ ਤੇਂਦੁਏ ਨੇ ਜਕੜ ਲਿਆ ਸੀ ਐਪਰ ਪੁਕਾਰ ਕਰਨ ਤੇ ਪਰਮਾਤਮਾ ਨੇ ਉਸਦੀ ਖਲਾਸੀ ਕੀਤੀ। ■

**santsipahi@gmail.com, Ph. +19736990950*

ਕਵਿਤਾ

# ਉਸਤਤਿ ਗੁਰੂ ਸਾਹਿਬਾਨ

-ਭਾਈ ਹਰਪ੍ਰੀਤ ਸਿੰਘ*

ਸ਼ਬਦ ਕੀ ਧੁਨੈ ਕਿਹਾ ਇੱਕ-ਓ-ਅੰ-ਕਾਰ ਹੈ,
ਗੁਰੂ ਨਾਨਕ[੧] ਦੀ ਜੋਤ ਵਿਚ, ਆਪ ਨਿਰੰਕਾਰ ਹੈ,
ਗਿਆਨ ਦੀ ਉਦਾਸੀ ਧਾਰ, ਕੀਤਾ ਜਗਤ ਉੱਧਾਰ ਹੈ,
ਨਾਮ ਜਪ, ਵੰਡ ਛਕ, ਦਿੱਤਾ ਕਿਰਤੀ ਦਾ ਸਾਰ ਹੈ,
ਗੁਰੂ ਨਾਨਕ ਦੀ ਜੋਤ ਵਿਚ, ਆਪ ਨਿਰੰਕਾਰ ਹੈ।

ਲਹਣੇ[੨] ਕੀਤਾ ਅੰਗ-ਸੰਗ, ਗੁਰੂ ਅੰਗਦ[੩] ਨਿਹਾਲ ਹੈ,
ਤਿਨਾ ਦੀ ਸੁਰਤ, ਗੁਰ ਸ਼ਬਦ ਹੀ ਨਾਲ ਹੈ,
ਕਰਤਾਰ ਦੀ ਪ੍ਰੀਤ ਹੈ, ਖਡੂਰ[੪] ਵਸਾਇਆ ਹੈ,
ਗੁਰਮੁਖੀ ਲੇਖਣੀ ਦਾ, ਚਾਨਣਾ ਵੀ ਪਾਇਆ ਹੈ,
ਗੁਰਮੁਖੀ ਲੇਖਣੀ ਦਾ, . . .।

ਸੇਵਾ ਅਤੇ ਸਿਮਰਨ ਦੀ ਗਾਗਰ ਵਗਾਈ ਹੈ,
ਬਿਰਦ ਅਵਸਥਾ ਦੀ ਵੱਡੀ ਕਮਾਈ ਹੈ,
ਤੀਜੇ ਪਾਤਸ਼ਾਹ ਦੀ ਸੇਵਾ, ਨਿਥਾਵਿਆਂ ਨੂੰ ਥਾਂਵ ਹੈ,
ਅਕਥ ਦੀ ਕਥਾ ਦੇ ਵਿਚ, ਭਾਰੀ ਸ਼ਬਦਾਂ ਦੀ ਘਾਲ ਹੈ,
ਅਕਥ ਦੀ ਕਥਾ ਦੇ ਵਿਚ . . .।

ਜਲ ਅੰਮ੍ਰਿਤ ਹੈ ਪਾਇਆ, ਗੁਰੂ ਆਪ ਵਰਸਾਇਆ ਹੈ,
ਸਰੂਪ ਚਉਥੇ ਪਾਤਸ਼ਾਹ, ਗੁਰੂ ਨਾਨਕ ਕਹਾਇਆ ਹੈ,
ਗੁਰੂ ਰਾਮਦਾਸ ਜੀ ਨੂੰ ਮਿਲੀ ਹੈ ਬਡਾਈ, ਦਿੱਤਾ ਸ੍ਰਿਸ਼ਟੀ ਨੂੰ ਤਾਰ ਹੈ,
ਜੋਗ ਅਤੇ ਜੁਗਤੀ ਦਾ ਮਾਰਗ ਦਿਖਾਇਆ, ਗੁਰ ਸੰਗਤ ਨਿਹਾਲ ਹੈ,
ਜੋਗ ਅਤੇ ਜੁਗਤੀ ਦਾ ਮਾਰਗ ਦਿਖਾਇਆ, ਗੁਰ. . .।

ਸ੍ਰੀ ਗੁਰੂ ਅਰਜਨ[੫] ਹੈ ਬੋਹਿਥਾ, ਗੁਰੂ ਜੀ ਕਾ ਦੋਹਿਤਾ,
ਹਰਿਮੰਦਰ ਹੈ ਸਾਜਿਆ, ਪਰਮੇਸਰ ਕਾ ਜੋ ਥਾਨ ਹੈ,

*੧. ਸ੍ਰੀ ਗੁਰੂ ਨਾਨਕ ਦੇਵ ਜੀ, ੨. ਭਾਈ ਲਹਿਣਾ ਜੀ, ੩. ਸ੍ਰੀ ਗੁਰੂ ਅੰਗਦ ਦੇਵ ਜੀ, ੪. ਖਡੂਰ ਸਾਹਿਬ, ੫. ਸ੍ਰੀ ਗੁਰੂ ਅਰਜਨ ਦੇਵ ਜੀ।*

*(ਹਜ਼ੂਰੀ ਦਿਲਰੁਬਾ ਵਾਦਕ) ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ. ੯੮੫੫੮੦੦੯੮੦

ਤਖ਼ਤ ਹੈ ਗੁਰੂ ਜੀ ਦਾ, ਤੱਤੀ ਤਵੀ ਉੱਤੇ ਲੱਗਿਆ,
"ਤੇਰਾ ਕੀਆ ਮੀਠਾ ਲਾਗੈ" ਮੁਖਹੁ ਇਹੀ ਕੱਢਿਆ,
"ਤੇਰਾ ਕੀਆ ਮੀਠਾ ਲਾਗੈ" . . .।

ਛੇਵੇਂ ਗੁਰੂ ਫੌਜ ਸਾਜ, ਡਰ, ਜ਼ੁਲਮ ਨੂੰ ਪਾਇਆ ਹੈ,
ਹਰਿਗੋਬਿੰਦ ਸਾਹਿਬ[੬] ਵਿਚ, ਗੁਰੂ, ਅਰਜਨ ਜੀ ਆਇਆ ਹੈ,
ਮੀਰੀ ਅਤੇ ਪੀਰੀ ਸਾਜ, ਗੁਰੂ, ਪਾਤਸ਼ਾਹ ਕਹਾਇਆ ਹੈ,
ਅਕਾਲ ਦਾ ਵੀ ਬੁੰਗਾ, ਅਕਾਲ ਨੇ ਸਜਾਇਆ ਹੈ,
ਅਕਾਲ ਦਾ ਵੀ ਬੁੰਗਾ, . . .।

ਨਿਰੰਕਾਰ ਦਾ ਧਿਆਨ ਧਰ, ਗੁਰ ਸ਼ਬਦ ਧਿਆਇਆ ਹੈ,
ਗੁਰੂ ਹਰਿਰਾਇ ਜੀ, ਨਿਰਵੈਰ ਦ੍ਰਿੜਾਇਆ ਹੈ,
ਗੁਰੂ ਪਿਤਾ ਸੰਗ ਉਨ੍ਹਾਂ, ਗੁਰਸਿੱਖੀ ਨੂੰ ਵਧਾਇਆ ਹੈ,
ਨਿਰਭਉ ਦਾ ਰੂਪ ਹੋ ਕੇ, ਗੁਰੂ ਬਚਨ ਕਮਾਇਆ ਹੈ,
ਨਿਰਭਉ ਦਾ ਰੂਪ ਹੋ ਕੇ, . . .।

ਲੋੜ ਪਈ ਦੁਖਿਆਰਿਆਂ, ਗੁਰੂ ਆਪ ਚੱਲ ਆਏ ਨੇ,
ਦੋਖ, ਦੁੱਖ, ਪਾਪ ਸਭ ਪਲਾਂ 'ਚ ਛਡਾਏ ਨੇ,
ਡਿਠਿਆ ਐ ਹਰਿਕ੍ਰਿਸ਼ਨ ਜੀ ਨੇ, ਗੁਰੂ ਹਰਿਰਾਇ ਜੀ ਨੂੰ,
ਗੁਰ ਵਿੱਦਿਆ ਨਿਪੁੰਨ, ਬਾਲਾ ਪ੍ਰੀਤਮ ਕਹਾਏ ਨੇ,
ਗੁਰ ਵਿੱਦਿਆ ਨਿਪੁੰਨ, . . .।

ਤੇਗ ਦੇ ਨੇ ਧਨੀ, ਜਿਨ੍ਹਾਂ ਬੰਦਗੀ ਨੂੰ ਸਾਜਿਆ,
ਤੇਗ ਅਤੇ ਬੰਦਗੀ, ਗੁਰਿਆਈ ਨੂੰ ਨਿਵਾਜਿਆ,
ਸਰੂਪ ਨੌਵੇਂ ਪਾਤਸ਼ਾਹ, ਗੁਰਿਆਈ ਵਿਚ ਆਇਆ ਹੈ,
ਵਾਰ ਦਿੱਤਾ ਸੀਸ ਉਨ੍ਹਾਂ ਧਰਮ ਵੀ ਬਚਾਇਆ ਹੈ,
ਵਾਰ ਦਿੱਤਾ ਸੀਸ ਉਨ੍ਹਾਂ . . .।

ਪੂਜਾ ਹੈ ਅਕਾਲ ਦੀ, ਪ੍ਰੇਮ ਹੀ ਯਕੀਨ ਹੈ,
ਗੁਰ, ਪਾਤਸ਼ਾਹੀ ਦਸਵੀਂ, ਸੂਰਬੀਰਤਾ ਪਰਬੀਨ ਹੈ,
ਖਾਲਸਾ ਹੈ ਪੰਥ ਸਦਾ ਗੁਰੂ ਗ੍ਰੰਥ ਮੇਂ ਯਕੀਨ ਹੈ
ਖਾਲਸੇ 'ਚ ਗੁਰੂ, ਗੁਰੂ ਖਾਲਸੇ 'ਚ ਲੀਨ ਹੈ,
ਖਾਲਸੇ 'ਚ ਗੁਰੂ, ਗੁਰੂ ਖਾਲਸੇ 'ਚ ਲੀਨ ਹੈ। ■

*੬. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ*




# ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ

*-ਸ. ਰਣਧੀਰ ਸਿੰਘ**

ਜਾਗਤ ਹੈ ਜੋਤ ਗੁਰੂ ਜਿਸਦਾ ਹਰ ਥਾਂ 'ਤੇ ਹੈ ਵਾਸਾ,
ਇਸ ਸ਼ਬਦ ਗੁਰੂ ਦਾ ਹੀ ਰਹਿੰਦਾ ਹਰ ਦਮ ਹੈ ਭਰਵਾਸਾ।
ਪੜ੍ਹ ਮੇਟ ਹਨੇਰੇ ਨੂੰ ਬਣ ਕੇ ਸੱਚ ਦਾ ਦੀਵਾ ਮੱਗੀਏ,
ਛੱਡ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ।

ਇਹਦੇ ਵਿਚ ਵੱਸਦੀ ਏ ਦਸਾਂ ਗੁਰਾਂ ਦੀ ਜੋਤ ਇਲਾਹੀ,
ਏ ਧੁਰ ਕੀ ਬਾਣੀ ਹੈ ਭਰਦੇ ਭੱਟ ਤੇ ਭਗਤ ਗਵਾਹੀ।
ਬਿਰਤੀ ਨੂੰ ਹੰਸ ਕਰੇ ਜਿਹੜੇ ਹੋਣ ਜੀ ਬਗੁਲੇ ਬੱਗੀਏ,
ਛੱਡ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ।

ਇਹ ਜਲ ਵਿਚ ਡੁੱਬਦਾ ਨਹੀਂ ਇਸ ਨੂੰ ਅਗਨੀ ਵੀ ਨਾ ਸਾੜੇ,
ਇਸ ਨੂਰ ਮੁਜੱਸਮੇ ਨੂੰ ਸਮਝ ਨੀ ਸਕਦੇ ਨੀਤੋਂ ਮਾੜੇ।
ਰੁਸ਼ਨਾਵੇ ਜ਼ਿੰਦਗੀ ਨੂੰ ਬਣ ਕੇ ਕੋਹੇਨੂਰ ਫਿਰ ਜੱਗੀਏ,
ਛੱਡ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ।

ਜਗ ਉਪਜਿਆ ਸ਼ਬਦ ਵਿੱਚੋਂ ਕੀਤਾ ਰੱਬ ਸੀ ਜਦੋਂ ਪਸਾਉ,
ਜਗ ਕਮਲਾ ਸ਼ਬਦ ਬਿਨਾਂ ਉਪਜੈ ਮਨ ਵਿਚ ਕਦੇ ਨਾ ਭਾਉ।
ਕਰੇ ਨਾਸ਼ ਕੁਕਰਮਾਂ ਨੂੰ ਤਾਂ ਫਿਰ ਧਰਮ ਦੀ ਪਉੜੀ ਤੱਗੀਏ,
ਛੱਡ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ।

ਗੁਰ ਮੂਰਤ ਸ਼ਬਦ ਗੁਰੂ ਏਹਦੇ ਵਿੱਚੋਂ ਦਰਸ਼ਨ ਕਰੀਏ,
ਰਾਹ ਦੱਸਦੀ ਜ਼ਿੰਦਗੀ ਦਾ ਪੜਕੇ ਭਵਜਲ ਵਿੱਚੋਂ ਤਰੀਏ
ਇਹਦੇ ਜਿਹਾ ਚਾਨਣ ਨਹੀਂ ਚੜਨ ਹਜ਼ਾਰਾਂ ਚੰਦ ਤੇ ਖੱਗੀਏ
ਛੱਡ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ।

ਕਰੇ ਦੇਵਤੇ ਮਾਣਸ ਤੋਂ ਬਖਸ਼ਿਆ ਐਸਾ ਗੁਰੂ ਖ਼ਜ਼ਾਨਾ,

*ਗਾਈਡ, ਸੂਚਨਾ ਕੇਂਦਰ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. +੯੧੯੮੦੩੮-੫੦੭੭੩

ਚੜ੍ਹੇ ਨਾਮ ਖੁਮਾਰੀ ਤੋਂ ਮੱਚਦਾ ਆਣ ਸ਼ਮ੍ਹਾ ਪਰਵਾਨਾ
ਖੋਟੇ ਤੋਂ ਖਰੇ ਕਰੇ ਬਣਦੇ ਫੇਰ ਨੇ ਹੀਰੇ ਨਗੀਏ,
ਛੱਡ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ।

ਦੁਬਿਧਾ ਵਿਚ ਪੈਣਾ ਨਹੀਂ ਕਰਨੀ ਇਕ ਆਕਾਲ ਦੀ ਪੂਜਾ
ਗੁਰੂ ਗ੍ਰੰਥ* ਦੇ ਬਾਝੋਂ ਜੀ ਮੰਨਣਾ ਗੁਰੂ ਹੋਰ ਨਹੀਂ ਦੂਜਾ
ਰਣਧੀਰ ਸਿੰਘਾ ਸੱਚ 'ਤੇ ਚੱਲ ਤੂੰ ਵਹਿਮ ਨਾ ਉਲਟੇ ਵੱਗੀਏ।
ਛੱਡ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ ■

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਪਿੰਡ ਬੱਲੜਵਾਲ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਕਾਰ ਸਿੰਘ ਅਜਨਾਲਾ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਾਬਾ ਗੁੰਮ ਚੱਕ, ਪਿੰਡ ਬੱਲੜਵਾਲ, ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੩ ਸਤੰਬਰ, ੨੦੨੨ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੬੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਚੀਫ ਖ਼ਾਲਸਾ ਦੀਵਾਨ, ਸ੍ਰੀ ਅੰਮ੍ਰਿਤਸਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਵੰਤ ਸਿੰਘ ਐਨੇਕੋਟ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੦੮ ਅਕਤੂਬਰ, ੨੦੨੨ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਸੈਕੰਡਰੀ ਸਕੂਲ (ਚੀਫ ਖ਼ਾਲਸਾ ਦੀਵਾਨ) ਜੀ. ਟੀ. ਰੋਡ, ਸ੍ਰੀ ਅੰਮ੍ਰਿਤਸਰ ਵਿਖੇ ਦੀਵਾਨ ਦੇ ਵੱਖ-ਵੱਖ ਸਕੂਲਾਂ ਦੇ ਵਿਦਿਆਰਥੀਆਂ ਦਾ ਅੰਮ੍ਰਿਤ-ਸੰਚਾਰ ਸਮਾਗਮ ਆਯੋਜਿਤ ਕਰਵਾਇਆ ਗਿਆ। ਇਸ ਦੌਰਾਨ ੩੦੦ ਵਿਦਿਆਰਥੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

ਕਵਿਤਾ

# ਦਸਵੰਧ

*–ਸ੍ਰੀ ਰਮੇਸ਼ ਬੱਗਾ ਚੋਹਲਾ**

ਦਸਵੰਧ ਕੱਢ ਕੇ ਮਾਇਆ 'ਚੋਂ ਗੁਰਮਤਿ ਕਾਰਜਾਂ ਹਿੱਤ ਲਗਾਏ।
ਸਦਕੇ ਸਿੱਖ ਸੰਗਤ ਦੇ ਜਿਹੜੀ ਗੁਰੂ ਦੇ ਪੁਰਬ ਮਨਾਏ।
ਭਾਈ ਗੁਰਦਾਸ ਜੀ ਫੁਰਮਾਉਂਦੇ ਮੈਂ ਕੁਰਬਾਨ ਉਨ੍ਹਾਂ ਦੇ ਜਾਵਾਂ,
ਹਿਰਦੇ ਵਿਚ ਵਸਾਇਆ ਜਿਨ੍ਹਾਂ ਸਿੱਖੀ ਦਾ ਸਿਰਨਾਵਾਂ,
ਪੜ੍ਹ ਕੇ ਸਿਰਨਾਵੇਂ ਨੂੰ ਗੁਰੂ ਦੇ ਘਰ ਵੱਲ ਕਦਮ ਉਠਾਏ।
ਸਦਕੇ . . .
ਪ੍ਰਵਾਹ ਚੱਲਦੇ ਬਾਣੀ ਦੇ ਹੋਵਣ ਕੀਰਤਨ, ਕਥਾ, ਵਿਚਾਰਾਂ,
ਰੰਗ ਬੰਨ੍ਹਣ ਕਵੀਸ਼ਰ ਢਾਡੀ ਗਾਉਣ ਜੋਸ਼ੀਲੀਆਂ ਵਾਰਾਂ,
ਜੀਵਨ ਸਿੰਘ ਸਿੰਘਣੀਆਂ ਦੇ ਜਾਂਦੇ ਵਿਸਥਾਰ ਨਾਲ ਸਮਝਾਏ।
ਸਦਕੇ . . .
ਵਿਰਸੇ ਨਾਲ ਜੋੜਨ ਦਾ ਕੀਤਾ ਜਾਏ ਉੱਦਮ ਉਪਰਾਲਾ,
ਲੇਖੇ ਲੱਗੇ ਧਰਮ ਦੇ ਜੋ ਉਨ੍ਹਾਂ ਦਾ ਦਿੱਤਾ ਜਾਵੇ ਹਵਾਲਾ,
ਸਹਿ ਦੁੱਖ ਤਕਲੀਫ਼ਾਂ ਨੂੰ ਜਿਨ੍ਹਾਂ ਨੇ ਕੌਮ ਦੇ ਦਰਦ ਵੰਡਾਏ।
ਸਦਕੇ . . .
ਬਾਬਣੀਆਂ ਕਹਾਣੀਆਂ ਜੋ ਕਰਦੀਆਂ ਪੁੱਤ ਸਪੁੱਤ ਨੇ ਆਈਆਂ,
ਹਨੇਰੇ ਵਿਚ ਭਟਕਣ ਨਾ ਦਿੰਦੀਆਂ ਉਹਨਾਂ ਨੂੰ ਰੁਸ਼ਨਾਈਆਂ,
ਬਾਦੌਲਤ ਇਨ੍ਹਾਂ ਦੀ ਕਈਆਂ ਦੇ ਜੀਵਨ ਹਨ ਰੁਸ਼ਨਾਏ।
ਸਦਕੇ . . .
ਸੱਚੀ ਸੇਵਾ ਭਾਵਨਾ ਨਾਲ ਗੁਰੂ ਕੇ ਲੰਗਰ ਜਾਣ ਬਣਾਏ,
ਫਿਰ ਨਾਲ ਅਦਬ ਦੇ ਉਹ ਜਾਂਦੇ ਸੰਗਤ ਵਿਚ ਵਰਤਾਏ,
ਛੋਲੇ, ਪੂਰੀਆਂ, ਖੀਰ, ਕੜਾਹ, ਪਰਸ਼ਾਦੇ ਜਾਣ ਛਕਾਏ।
ਸਦਕੇ . . .
ਸ਼ਹੀਦ ਅਤੇ ਮੁਰੀਦ ਜਿਹਨਾਂ ਨੇ ਕੀਤੀਆਂ ਨੇਕ ਕਮਾਈਆਂ,
ਵਿਚ ਦੀਵਾਨਾਂ ਹੁੰਦੀਆਂ ਅਕਸਰ ਉਨ੍ਹਾਂ ਦੀਆਂ ਵਡਿਆਈਆਂ,
ਹੱਕ ਸੱਚ ਲਈ ਡਟ ਗਏ ਜੋ ਸੋਹਲੇ ਜਾਣ ਉਨ੍ਹਾਂ ਦੇ ਗਾਏ।
ਸਦਕੇ ਸਿੱਖ ਸੰਗਤ ਦੇ ਜਿਹੜੀ ਗੁਰੂ ਦੇ ਪੁਰਬ ਮਨਾਏ। ■

**#੧੩੪੮/੧੭/੧ ਗਲੀ ਨੰ. ੮, ਰਿਸ਼ੀ ਨਗਰ ਐਕਸਟੈਂਸ਼ਨ (ਲੁਧਿਆਣਾ) ਮੋ. ੯੪੬੩੧-੩੨੭੧੯*




# ਆਸਟ੍ਰੀਆ 'ਚ ਸਿੱਖ ਧਰਮ ਰਜਿਸਟਰਡ ਕਰਵਾਉਣ ਵਾਲੇ ਸਿੱਖ ਨੌਜੁਆਨ ਸਨਮਾਨਿਤ

ਸ੍ਰੀ ਅੰਮ੍ਰਿਤਸਰ, ੩੧ ਦਸੰਬਰ : ਆਸਟ੍ਰੀਆ 'ਚ ਸਿੱਖ ਧਰਮ ਰਜਿਸਟਰਡ ਕਰਵਾਉਣ ਦੇ ਯਤਨ ਕਰਨ ਵਾਲੇ ਸਿੱਖ ਨੌਜੁਆਨਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਵੱਲੋਂ ਸਨਮਾਨਿਤ ਕੀਤਾ ਗਿਆ। ਸ੍ਰੀ ਅਕਾਲ ਤਖ਼ਤ ਸਾਹਿਬ ਸਕੱਤਰੇਤ ਵਿਖੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸਿੱਖ ਧਰਮ ਰਜਿਸਟਰਡ ਕਮੇਟੀ ਆਸਟ੍ਰੀਆ ਦੇ ਨੁਮਾਇੰਦਿਆਂ ਨੂੰ ਸਨਮਾਨਿਤ ਕਰਦਿਆਂ ਉਨ੍ਹਾਂ ਦੇ ਉੱਦਮ ਦੀ ਪ੍ਰਸੰਸਾ ਕੀਤੀ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਅਤੇ ਮੈਂਬਰ ਭਾਈ ਗੁਰਬਖ਼ਸ਼ ਸਿੰਘ ਖਾਲਸਾ ਵੀ ਮੌਜੂਦ ਸਨ।

ਇੱਥੇ ਪੁੱਜੇ ਸਿੱਖ ਧਰਮ ਰਜਿਸਟਰਡ ਕਮੇਟੀ ਆਸਟ੍ਰੀਆ ਦੇ ਮੁੱਖ ਸੇਵਾਦਾਰ ਭਾਈ ਹਰਮਨ ਸਿੰਘ ਨੇ ਦੱਸਿਆ ਕਿ ਆਸਟ੍ਰੀਆ ਸਿੱਖ ਧਰਮ ਰਜਿਸਟਰਡ ਕਰਨ ਵਾਲਾ ਯੂਰਪ ਦਾ ਪਹਿਲਾ ਦੇਸ਼ ਹੈ। ਇੱਥੇ ਹੁਣ ਸਿੱਖ ਬੱਚਿਆਂ ਦੇ ਜਨਮ ਦੇ ਪ੍ਰਮਾਣ ਪੱਤਰ ਵਿਚ ਸਿੱਖੀ ਨੂੰ ਧਰਮ ਵਜੋਂ ਲਿਖਿਆ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਇਸ ਕਾਰਜ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ, ਕਿਉਂਕਿ ਲੋੜੀਂਦੇ ਦਸਤਵੇਜ਼ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਭਾਈ ਗੁਰਬਖ਼ਸ਼ ਸਿੰਘ ਖਾਲਸਾ ਦੇ ਸਹਿਯੋਗ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮੁਹੱਈਆ ਕਰਵਾਏ ਗਏ ਹਨ। ਉਨ੍ਹਾਂ ਇਹ ਵੀ ਦੱਸਿਆ ਕਿ ਆਸਟ੍ਰੀਆ ਅੰਦਰ ਵੱਸਦੇ ਸਿੱਖਾਂ ਦੇ ਮਾਮਲਿਆਂ ਪ੍ਰਤੀ ਉਨ੍ਹਾਂ ਦੀ ਜਥੇਬੰਦੀ ਨਿਰੰਤਰ ਕਾਰਜਸ਼ੀਲ ਰਹਿੰਦੀ ਹੈ। ਭਾਈ ਹਰਮਨ ਸਿੰਘ ਨੇ ਕਿਹਾ ਕਿ ਉਨ੍ਹਾਂ ਦੀ ਜਥੇਬੰਦੀ ਦਾ ਮਨੋਰਥ ਸਿੱਖੀ ਨੂੰ ਦੇਸ਼ ਅੰਦਰ ਪ੍ਰਭਾਸ਼ਿਤ ਕਰਨਾ ਹੈ ਅਤੇ ਇਸ ਸੰਬੰਧ ਵਿਚ ਉੱਥੋਂ ਦੇ ਮੂਲ ਲੋਕਾਂ ਨਾਲ ਵਿਚਾਰ-ਵਟਾਂਦਰਾ ਕੀਤਾ ਜਾਂਦਾ ਹੈ। ਉਨ੍ਹਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਦਾ ਸਨਮਾਨ ਅਤੇ ਸਹਿਯੋਗ ਦੇਣ ਲਈ ਧੰਨਵਾਦ ਕੀਤਾ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਕਿਹਾ ਕਿ ਸਿੱਖ ਧਰਮ ਗਲੋਬਲ ਪੱਧਰ 'ਤੇ ਆਪਣੀ ਪਛਾਣ ਨਿਰਧਾਰਤ ਕਰ ਚੁੱਕਾ ਹੈ ਅਤੇ ਉੱਦਮੀ ਸਿੱਖ ਨੌਜੁਆਨ ਮੌਜੂਦਾ ਸਮੇਂ ਪੂਰੀ ਦੁਨੀਆਂ ਅੰਦਰ ਆਪੋ-ਆਪਣੇ ਯਤਨਾਂ ਨਾਲ ਸਿੱਖੀ ਦੀਆਂ ਰੀਤਾਂ ਰਸਮਾਂ

ਅਤੇ ਮਰਯਾਦਾ ਨੂੰ ਉਭਾਰਨ ਵਿਚ ਕਾਰਜਸ਼ੀਲ ਹਨ। ਆਸਟ੍ਰੀਆ ਅੰਦਰ ਸਿੱਖ ਨੌਜੁਆਨਾਂ ਦਾ ਕਾਰਜ ਬੇਹੱਦ ਸ਼ਲਾਘਾਯੋਗ ਹੈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਨ੍ਹਾਂ ਨੂੰ ਹਰ ਪੱਧਰ 'ਤੇ ਸਹਿਯੋਗ ਕਰਨ ਲਈ ਵਚਨਬੱਧ ਹੈ।

ਇਸ ਮੌਕੇ ਭਾਈ ਗੁਰਬਖ਼ਸ਼ ਸਿੰਘ ਖਾਲਸਾ, ਆਸਟ੍ਰੀਆ ਤੋਂ ਪੁੱਜੇ ਸਿੱਖ ਨੌਜੁਆਨ ਭਾਈ ਗੁਰਸ਼ਰਨ ਸਿੰਘ, ਸ. ਸਤਰੀਬਨ ਸਿੰਘ, ਸ. ਸਿਮਰਜੀਤ ਸਿੰਘ, ਸ. ਵਰਿੰਦਰ ਸਿੰਘ ਆਦਿ ਮੌਜੂਦ ਸਨ।

## ਸਿੱਖ ਫੌਜੀਆਂ ਨੂੰ ਲੋਹ-ਟੋਪ ਪਹਿਨਾਉਣ ਦੀ ਤਜਵੀਜ਼ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮੂਲੋਂ ਰੱਦ

ਸ੍ਰੀ ਅੰਮ੍ਰਿਤਸਰ, ੩ ਫਰਵਰੀ : ਕੌਮੀ ਘੱਟਗਿਣਤੀ ਕਮਿਸ਼ਨ ਵੱਲੋਂ ਸਿੱਖ ਫੌਜੀਆਂ ਨੂੰ ਲੋਹ-ਟੋਪ ਪਹਿਨਾਉਣ ਦੀ ਤਜਵੀਜ਼ ਸੰਬੰਧੀ ਸਿੱਖ ਸੰਸਥਾਵਾਂ ਨਾਲ ਵਿਚਾਰ-ਵਟਾਂਦਰੇ ਲਈ ਸੱਦੀ ਇਕੱਤਰਤਾ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਫਦ ਨੇ ਸਪੱਸ਼ਟ ਲਫ਼ਜ਼ਾਂ ਵਿਚ ਕਿਹਾ ਕਿ ਸਿੱਖ ਰਹਿਣੀ ਅਤੇ ਪਛਾਣ ਦੇ ਮਾਮਲੇ ਵਿਚ ਕਿਸੇ ਵੀ ਤਰ੍ਹਾਂ ਦਾ ਦਖ਼ਲ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ, ਇਸ ਲਈ ਕਿਸੇ ਵੀ ਸੂਰਤ ਵਿਚ ਸਿੱਖ ਫੌਜੀਆਂ ਦੇ ਸਿਰਾਂ 'ਤੇ ਲੋਹ-ਟੋਪ ਪ੍ਰਵਾਨ ਨਹੀਂ ਹੈ।

ਨਵੀਂ ਦਿੱਲੀ ਵਿਚ ਕੌਮੀ ਘੱਟਗਿਣਤੀ ਕਮਿਸ਼ਨ ਦੇ ਦਫਤਰ ਵਿਚ ਹੋਈ ਇਕੱਤਰਤਾ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੇ ਦਿਸ਼ਾ-ਨਿਰਦੇਸ਼ਾਂ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਭੇਜੇ ਵਫਦ ਵਿਚ ਸ਼ਾਮਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਸ. ਰਘਬੀਰ ਸਿੰਘ ਸਹਾਰਨਮਾਜਰਾ, ਦਿੱਲੀ ਤੋਂ ਸਿੱਖ ਆਗੂ ਭਾਈ ਸੁਖਵਿੰਦਰ ਸਿੰਘ ਬੱਬਰ, ਬੀਬੀ ਰਣਜੀਤ ਕੌਰ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਸਕੱਤਰ ਸ. ਜਸਵਿੰਦਰ ਸਿੰਘ ਜੱਸੀ ਨੇ ਕਮਿਸ਼ਨ ਦੇ ਚੇਅਰਮੈਨ ਸ. ਇਕਬਾਲ ਸਿੰਘ ਲਾਲਪੁਰਾ ਕੋਲ ਸਿੱਖ ਫੌਜੀਆਂ ਨੂੰ ਲੋਹ-ਟੋਪ ਪਹਿਨਾਉਣ ਦੀ ਸਰਕਾਰ ਦੀ ਤਜਵੀਜ਼ 'ਤੇ ਸਖਤ ਇਤਰਾਜ਼ ਜਤਾਉਂਦਿਆਂ ਇਕ ਨੁਕਾਤੀ ਵਿਚਾਰ ਰੱਖਿਆ ਕਿ ਲੋਹ-ਟੋਪ ਦੇ ਮਾਮਲੇ 'ਤੇ ਕੋਈ ਵੀ ਤਰਕ ਜਾਂ ਵਿਚਾਰ-ਵਟਾਂਦਰਾ ਨਹੀਂ ਹੋ ਸਕਦਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਫਦ ਨੇ ਕੌਮੀ ਘੱਟਗਿਣਤੀ ਕਮਿਸ਼ਨ ਵਲੋਂ ਸਿੱਖ ਫੌਜੀਆਂ ਨੂੰ ਲੋਹ-ਟੋਪ ਪਹਿਨਾਉਣ ਦੇ ਮਾਮਲੇ 'ਤੇ ਸਹਿਮਤੀ ਬਣਾਉਣ ਦੀ ਨੀਅਤ ਨਾਲ ਕੁਝ ਸਾਬਕਾ ਸਿੱਖ ਅਧਿਕਾਰੀਆਂ ਅਤੇ ਧਾਰਮਿਕ ਸ਼ਖ਼ਸੀਅਤਾਂ ਦੇ ਨਾਲ ਵਿਚਾਰ-ਵਟਾਂਦਰੇ ਦੀ ਪੇਸ਼ਕਸ਼ ਨੂੰ ਮੂਲੋਂ ਅਪ੍ਰਵਾਨ ਕਰਦਿਆਂ ਆਪਣਾ ਲਿਖਤੀ ਪੱਖ ਦੇ ਕੇ ਆਖਿਆ ਕਿ ਸਿੱਖ ਧਰਮ ਵਿਚ ਜਦ

ਟੋਪੀ ਪਾਉਣਾ ਵਰਜਿਤ ਕਰਮ ਹੈ ਤਾਂ ਫਿਰ ਲੋਹ-ਟੋਪ ਪਾਉਣ ਦੇ ਮਾਮਲੇ ਵਿਚ ਕੋਈ ਵੀ ਚਰਚਾ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਉਨ੍ਹਾਂ ਇਤਿਹਾਸ ਵਿੱਚੋਂ ਮਿਸਾਲਾਂ ਦਿੰਦਿਆਂ ਆਖਿਆ ਕਿ ਵਿਸ਼ਵ ਜੰਗਾਂ, ਭਾਰਤ ਦੀ ਅਜ਼ਾਦੀ ਮਗਰੋਂ ਦੇਸ਼ ਲਈ ਲੜੀਆਂ ਜੰਗਾਂ ਦੌਰਾਨ ਸਿੱਖ ਸਿਪਾਹੀਆਂ ਨੇ ਕਦੇ ਵੀ ਲੋਹਟੋਪ ਨਹੀਂ ਪਹਿਨਿਆ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬਾਨ ਦੁਆਰਾ ਬਖਸ਼ੀ ਦਸਤਾਰ ਦੇ ਨਾਲ ਸਿੱਖ ਫ਼ੌਜੀਆਂ ਨੇ ਹਮੇਸ਼ਾ ਦੁਸ਼ਮਣ ਦਾ ਮੁਕਾਬਲਾ ਕੀਤਾ ਅਤੇ ਉਨ੍ਹਾਂ ਨੂੰ ਲੋਹੇ ਦੇ ਚਣੇ ਚਬਾਏ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਫਦ ਨੇ ਲਿਖਤੀ ਪੱਖ ਕੌਮੀ ਘੱਟਗਿਣਤੀ ਕਮਿਸ਼ਨ ਨੂੰ ਸੌਂਪਦਿਆਂ ਸਿੱਖ ਇਤਿਹਾਸ, ਪਰੰਪਰਾ ਅਤੇ ਸਿੱਖ ਰਹਿਤ ਮਰਯਾਦਾ ਨੂੰ ਧਿਆਨ ਵਿਚ ਰੱਖਦਿਆਂ ਕੇਂਦਰ ਸਰਕਾਰ ਤੋਂ ਮੰਗ ਕੀਤੀ ਹੈ ਕਿ ਉਹ ਸਿੱਖ ਫੌਜੀਆਂ ਨੂੰ ਲੋਹਟੋਪ ਪਹਿਨਾਉਣ ਦਾ ਫੈਸਲਾ ਤੁਰੰਤ ਵਾਪਸ ਲਿਆ ਜਾਵੇ।

## ਭਾਰਤ ਸਰਕਾਰ ਘੱਟਗਿਣਤੀਆਂ ਨਾਲ ਸੰਬੰਧਿਤ ਵਿਦਿਆਰਥੀਆਂ ਦੀ ਫੈਲੋਸ਼ਿਪ ਮੁੜ ਚਾਲੂ ਕਰੇ- ਐਡਵੋਕੇਟ ਹਰਜਿੰਦਰ ਸਿੰਘ ਧਾਮੀ

ਸ੍ਰੀ ਅੰਮ੍ਰਿਤਸਰ, ੪ ਫ਼ਰਵਰੀ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਘੱਟਗਿਣਤੀਆਂ ਨਾਲ ਸੰਬੰਧਿਤ ਵਿਦਿਆਰਥੀਆਂ ਨੂੰ ਭਾਰਤ ਸਰਕਾਰ ਵੱਲੋਂ ਦਿੱਤੀ ਜਾਂਦੀ ਸਕਾਲਰਸ਼ਿਪ ਨੂੰ ਮੁੜ ਚਾਲੂ ਕਰਨ ਦੀ ਮੰਗ ਕੀਤੀ ਹੈ। ਇਸ ਸੰਬੰਧੀ ਗੁਰਦੁਆਰਾ ਪ੍ਰਬੰਧਕ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਨੂੰ ਇਕ ਪੱਤਰ ਲਿਖਿਆ ਹੈ। ਦੱਸਣਯੋਗ ਹੈ ਕਿ ਘੱਟਗਿਣਤੀ ਭਾਈਚਾਰਿਆਂ ਨਾਲ ਸੰਬੰਧ ਰੱਖਣ ਵਾਲੇ ਵਿਦਿਆਰਥੀਆਂ ਨੂੰ ਭਾਰਤ ਸਰਕਾਰ ਵੱਲੋਂ ਮੌਲਾਨਾ ਅਜ਼ਾਦ ਨੈਸ਼ਨਲ ਫੈਲੋਸ਼ਿਪ ਅਤੇ ਪ੍ਰੀ-ਮੈਟ੍ਰਿਕ ਸਕਾਲਰਸ਼ਿਪ ਤਹਿਤ ਵਜ਼ੀਫੇ ਦਿੱਤੇ ਜਾਂਦੇ ਸਨ, ਜਿਸ ਨੂੰ ਪਿਛਲੇ ਸਾਲ ਤੋਂ ਬੰਦ ਕਰ ਦਿੱਤਾ ਗਿਆ ਹੈ। ਇਸ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਨੇ ਸਰਕਾਰ ਪਾਸੋਂ ਮੁੜ ਨਜ਼ਰਸਾਨੀ ਮੰਗੀ ਹੈ। ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਪਾਸੋਂ ਇਸ ਨੂੰ ਲੈ ਕੇ ਦਖ਼ਲ ਦੀ ਮੰਗ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਨੇ ਆਖਿਆ ਹੈ ਕਿ ਦੇਸ਼ ਅੰਦਰ ਲੰਮੇ ਸਮੇਂ ਤੋਂ ਚੱਲ ਰਹੀ ਇਸ ਸਕੀਮ ਦੇ ਬੰਦ ਹੋਣ ਨਾਲ ਵੱਡੀ ਗਿਣਤੀ ਵਿਚ ਵਿਦਿਆਰਥੀ ਪ੍ਰਭਾਵਿਤ ਹੋਣਗੇ। ਘੱਟਗਿਣਤੀ ਕੌਮਾਂ ਨਾਲ ਸੰਬੰਧ ਰੱਖਣ ਵਾਲੇ ਵਿਦਿਆਰਥੀਆਂ ਨੂੰ ਖੋਜ ਕਾਰਜਾਂ ਅਤੇ ਪੜ੍ਹਾਈ ਲਈ ਇਸ ਫੈਲੋਸ਼ਿਪ ਤੋਂ ਵਾਂਝਿਆਂ ਕਰਨਾ ਬੇਹੱਦ ਮੰਦਭਾਗਾ ਹੈ। ਦੇਸ਼ ਦੀ ਤਰੱਕੀ ਲਈ ਅਜਿਹੀਆਂ ਯੋਜਨਾਵਾਂ ਬੇਹੱਦ ਕਾਰਗਰ ਸਾਬਤ ਹੁੰਦੀਆਂ

ਹਨ, ਪਰੰਤੂ ਸਰਕਾਰ ਵੱਲੋਂ ਜਾਣਬੁਝ ਕੇ ਘੱਟਗਿਣਤੀਆਂ ਨੂੰ ਨਜ਼ਰਅੰਦਾਜ਼ ਕਰਨਾ ਦੇਸ਼ ਹਿੱਤ ਵਿਚ ਨਹੀਂ ਹੈ। ਉਨ੍ਹਾਂ ਕਿਹਾ ਕਿ ਜੇਕਰ ਸਰਕਾਰ ਦੀ ਕਾਰਜਸ਼ੈਲੀ ਘੱਟਗਿਣਤੀਆਂ ਪ੍ਰਤੀ ਅਜਿਹੀ ਹੀ ਰਹੀ ਤਾਂ ਉਨ੍ਹਾਂ ਅੰਦਰ ਸਰਕਾਰ ਪ੍ਰਤੀ ਉਦਾਸਨੀਤਾ ਅਤੇ ਬੇਵਿਸ਼ਵਾਸੀ ਪੈਦਾ ਹੋਣੀ ਯਕੀਨੀ ਹੈ। ਇਸ ਲਈ ਸਰਕਾਰ ਨੂੰ ਘੱਟਗਿਣਤੀਆਂ ਨਾਲ ਸੰਬੰਧਤ ਮਸਲਿਆਂ ’ਤੇ ਖੁਲ੍ਹਦਿਲੀ ਨਾਲ ਵਿਚਾਰ ਕਰਨੀ ਚਾਹੀਦੀ ਹੈ, ਤਾਂ ਜੋ ਸਰਕਾਰ ਪ੍ਰਤੀ ਲੋਕਾਂ ਦਾ ਵਿਸ਼ਵਾਸ ਬਣਿਆ ਰਹੇ। ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਨੂੰ ਅਪੀਲ ਕੀਤੀ ਕਿ ਉਹ ਬੰਦ ਹੋਈ ਸਕਾਲਰਸ਼ਿਪ ਨੂੰ ਮੁੜ ਚਾਲੂ ਕਰਵਾਉਣ।

## ਪਾਕਿਸਤਾਨ ’ਚ ਸਿੱਖ ਭਰਾਵਾਂ ਦੇ ਕੇਸਾਂ ਦੀ ਬੇਅਦਬੀ ਕਰਨ ਦੀ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕੀਤੀ ਨਿੰਦਾ

ਸ੍ਰੀ ਅੰਮ੍ਰਿਤਸਰ, ੬ ਫਰਵਰੀ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪਾਕਿਸਤਾਨ ਦੇ ਜ਼ਿਲ੍ਹਾ ਨਨਕਾਣਾ ਸਾਹਿਬ ਵਿਚ ਦੋ ਸਿੱਖ ਭਰਾਵਾਂ ਦੇ ਕੇਸਾਂ ਦੀ ਬੇਅਦਬੀ ਕਰਨ ਦੀ ਸਖ਼ਤ ਨਿੰਦਾ ਕੀਤੀ ਹੈ। ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਪਾਕਿਸਤਾਨ ਵਿਚ ਪਿਛਲੇ ਸਮੇਂ ਦੌਰਾਨ ਕਈ ਵਾਰ ਸਿੱਖਾਂ ਤੇ ਹਮਲੇ ਹੋ ਚੁੱਕੇ ਹਨ, ਪਰ ਪੁਲਿਸ ਵੱਲੋਂ ਦੋਸ਼ੀਆਂ ਖਿਲਾਫ ਬਣਦੀ ਕਾਰਵਾਈ ਨਹੀਂ ਕੀਤੀ ਜਾਂਦੀ। ਉਨ੍ਹਾਂ ਕਿਹਾ ਕਿ ਤਾਜ਼ਾ ਮਾਮਲੇ ਵਿਚ ਵੀ ਪੁਲਿਸ ਵੱਲੋਂ ਕਿਸੇ ਵੀ ਦੋਸ਼ੀ ਨੂੰ ਗ੍ਰਿਫਤਾਰ ਨਹੀਂ ਕੀਤਾ ਗਿਆ, ਸਗੋਂ ਸਿੱਖਾਂ ਤੇ ਦਬਾਅ ਬਣਾਇਆ ਜਾ ਰਿਹਾ ਹੈ। ਐਡਵੋਕੇਟ ਧਾਮੀ ਨੇ ਪਾਕਿਸਤਾਨ ਸਰਕਾਰ ਤੋਂ ਮੰਗ ਕੀਤੀ ਕਿ ਮਾਮਲੇ ਦੀ ਗੰਭੀਰਤਾ ਨੂੰ ਵੇਖਦਿਆਂ ਦੋਸ਼ੀਆਂ ਖ਼ਿਲਾਫ ਤੁਰੰਤ ਕਾਰਵਾਈ ਕੀਤੀ ਜਾਵੇ। ਉਨ੍ਹਾਂ ਭਾਰਤ ਸਰਕਾਰ ਨੂੰ ਵੀ ਅਪੀਲ ਕੀਤੀ ਕਿ ਉਹ ਕੂਟਨੀਤਕ ਪੱਧਰ ’ਤੇ ਪਾਕਿਸਤਾਨ ਸਰਕਾਰ ਨਾਲ ਗਲ ਕਰਕੇ ਸਿੱਖਾਂ ਦੀ ਸੁਰੱਖਿਆ ਯਕੀਨੀ ਬਣਾਵੇ।

## ਤੁਰਕੀ ਅਤੇ ਸੀਰੀਆ ’ਚ ਭੂਚਾਲ ਦੌਰਾਨ ਮਰਨ ਵਾਲਿਆਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਰਧਾਂਜਲੀ

ਸ੍ਰੀ ਅੰਮ੍ਰਿਤਸਰ, ੮ ਫ਼ਰਵਰੀ : ਬੀਤੇ ਦਿਨੀਂ (੬ ਫਰਵਰੀ, ੨੦੨੩ ਈ.) ਤੁਰਕੀ ਅਤੇ ਸੀਰੀਆ ’ਚ ਆਏ ਭਿਆਨਕ ਭੂਚਾਲ ਦੌਰਾਨ ਅਕਾਲ ਚਲਾਣਾ ਕਰ ਗਏ ਲੋਕਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਰਧਾਜਲੀ ਦਿੱਤੀ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੁੱਖ ਦਫ਼ਤਰ ਵਿਖੇ ਮੂਲਮੰਤਰ ਅਤੇ ਗੁਰਮੰਤਰ

ਦਾ ਜਾਪ ਕਰਕੇ ਵਿਛੜੀਆਂ ਰੂਹਾਂ ਨਮਿਤ ਅਰਦਾਸ ਕੀਤੀ ਗਈ ਅਤੇ ਜ਼ਖ਼ਮੀਆਂ ਦੀ ਸਿਹਤਯਾਬੀ ਦੀ ਵੀ ਕਾਮਨਾ ਕੀਤੀ। ਦੱਸਣਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਤੁਰਕੀ ਅਤੇ ਸੀਰੀਆ ਦੇ ਭੂਚਾਲ ਪ੍ਰਭਾਵਿਤ ਖੇਤਰਾਂ ਵਿਚ ਮਾਨਵ ਭਲਾਈ ਦੀਆਂ ਸੇਵਾਵਾਂ ਦੀ ਪੇਸ਼ਕਸ਼ ਕਰਦਿਆਂ ਸਰਕਾਰਾਂ ਨੂੰ ਪੱਤਰ ਵੀ ਲਿਖੇ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚਾਹੁੰਦੀ ਹੈ ਕਿ ਗੁਰੂ ਸਾਹਿਬ ਦੇ ਫ਼ਲਸਫ਼ੇ ਅਨੁਸਾਰ ਇਸ ਕੁਦਰਤੀ ਆਫ਼ਤ ਦੇ ਪੀੜ੍ਹਤਾਂ ਦੀ ਵੀ ਮਦਦ ਕੀਤੀ ਜਾਵੇ।

ਇਸੇ ਤਹਿਤ ਹੀ ਕੌਮ ਵੱਲੋਂ ਸੰਵੇਦਨਾ ਪ੍ਰਗਟ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਫ਼ਤਰ ਵਿਖੇ ਅਰਦਾਸ ਸਮਾਗਮ ਆਯੋਜਿਤ ਕੀਤਾ ਗਿਆ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਕਿਹਾ ਕਿ ਇਸ ਵਕਤ ਸਮੁੱਚੀ ਮਾਨਵਤਾ ਤੁਰਕੀ ਅਤੇ ਸੀਰੀਆ ਦੇ ਲੋਕਾਂ ਨਾਲ ਹਮਦਰਦੀ ਰੱਖਦੀ ਹੈ ਅਤੇ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਇਸ ਵਿਚ ਸ਼ਾਮਲ ਹੈ। ਉਨ੍ਹਾਂ ਕਿਹਾ ਕਿ ਸਿੱਖ ਹਮੇਸ਼ਾ ਹੀ ਮਨੁੱਖਤਾ ਦਾ ਭਲਾ ਚਾਹੁੰਦੇ ਹਨ ਅਤੇ ਮੌਜੂਦਾ ਸੰਕਟ ਦੌਰਾਨ ਵੀ ਹਰ ਤਰ੍ਹਾਂ ਦੀਆਂ ਮਾਨਵੀ ਸੇਵਾਵਾਂ ਨਿਭਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤਿਆਰ ਹੈ। ਇਸ ਸੰਬੰਧ ਵਿਚ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸੰਬੰਧਤਾਂ ਨੂੰ ਪੱਤਰ ਲਿਖੇ ਹਨ ਅਤੇ ਆਸ ਹੈ ਕਿ ਸਰਕਾਰਾਂ ਦੀ ਪ੍ਰਵਾਨਗੀ ਮਿਲਣ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹਤ ਕਾਰਜ ਕਰ ਸਕੇਗੀ। ਉਨ੍ਹਾਂ ਕਿਹਾ ਕਿ ਇਹ ਸਮਾਂ ਪੀੜ੍ਹਤ ਲੋਕਾਂ ਨਾਲ ਖੜ੍ਹਨ ਦਾ ਹੈ ਅਤੇ ਜਿਹੜੇ ਵੀ ਮਨੁੱਖਤਾ ਦੇ ਹਮਦਰਦ ਲੋਕ ਅਤੇ ਸੰਸਥਾਵਾਂ ਅਸਾਨੀ ਨਾਲ ਉੱਥੇ ਜਾ ਸਕਦੀਆਂ ਹਨ, ਉਨ੍ਹਾਂ ਨੂੰ ਜਾਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਦੂਸਰੇ ਦੇਸ਼ ਅੰਦਰ ਜਾ ਕੇ ਰਾਹਤ ਕਾਰਜ ਕਰਨੇ ਸਰਕਾਰਾਂ ਦੀ ਪ੍ਰਵਾਨਗੀ 'ਤੇ ਨਿਰਭਰ ਹੁੰਦੇ ਹਨ ਤੇ ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਮਦਦ ਕਰਨ ਵਾਲੀਆਂ ਸੰਸਥਾਵਾਂ ਅਤੇ ਲੋਕਾਂ ਨੂੰ ਭੇਜਣ ਲਈ ਲੋੜੀਂਦੇ ਪ੍ਰਬੰਧ ਕਰਨ।

ਅਰਦਾਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਸਰਵਨ ਸਿੰਘ ਕੁਲਾਰ, ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਬਿਜੈ ਸਿੰਘ, ਮੀਤ ਸਕੱਤਰ ਸ. ਗੁਰਦਿਆਲ ਸਿੰਘ, ਸ. ਜਸਵਿੰਦਰ ਸਿੰਘ ਜੱਸੀ, ਪ੍ਰੋ. ਸੁਖਦੇਵ ਸਿੰਘ ਅਤੇ ਸਮੂਹ ਸਟਾਫ਼ ਹਾਜ਼ਰ ਸੀ। ■



ਅਕਾਲੀ ਫੂਲਾ ਸਿੰਘ ਜੀ ਦੀ ਇਕ ਮਸ਼ਹੂਰ ਪੇਂਟਿੰਗ
ਗੀਮਟ ਨੈਸ਼ਨਲ ਮਿਊਜ਼ਿਯਮ ਆਫ ਏਸ਼ੀਅਨ ਆਰਟਸ,
ਪੈਰਿਸ, ਫ਼ਰਾਂਸ ਵਿਚ ਸਾਂਭੀ ਹੋਈ ਹੈ।
ਇਹ ਪੇਂਟਿੰਗ ਲਾਹੌਰ ਦੇ ਇਮਾਮ ਬਖਸ਼ ਨੇ ਤਿਆਰ ਕੀਤੀ ਸੀ।

Registered with Registrar of Newspaper at No. 354/57

Postal Regd.No.L-I/PB-ASR/007/2022-2024 Without Pre-payment of Postage under License no. PB/370/2022-2024

# GURMAT PARKASH

March 2023

Dharam Parchar Committee, Shiromani Gurdwara Parbandhak Committee, Sri Amritsar Sahib

## ਗੁਰਦੁਆਰਾ ਬੁਰਜ ਅਕਾਲੀ ਫੂਲਾ ਸਿੰਘ ਜੀ, ਸ੍ਰੀ ਅੰਮ੍ਰਿਤਸਰ



Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh Date: 2-3-2023